

# ਭਾਈ ਦਿੱਤ ਸਿੰਘ ਪ੍ਰਤਿਕਾ

ਅੰਕ 51 ਸਾਲ 5 ਮਾਰਚ 2014 (ਮਾਸਿਕ, ਪੰਜਾਬੀ) 25/-



ਪਿਆਰੇ ਭਾਈ ਮੋਹਕਮ ਸਿੰਘ ਜੀ
(7 ਮਾਰਚ, 1679 - 6 ਦਸੰਬਰ, 1704)

## ਚਰਚਾ ਹੋਣਹਾਰ ਦੀ

ਖ਼ੂਨ ਨਾਲ ਲਿਬੜੀ ਤਲਵਾਰ ਤੰਬੂ ਦੇ ਬਾਹਰ ਦਿੱਤੀ ਦਖਾਈ,
ਚੌਥੀ ਵਾਰ ਫਿਰ ਗੋਬਿੰਦ ਰਾਏ ਨੇ ਜਦ ਸ਼ਮਸ਼ੀਰ ਲਹਿਰਾਈ।
ਸੀਸ ਇੱਕ ਹੋਰ ਲੈਣ ਲਈ ਲਲਕਾਰਿਆ ਜਦ ਗੁਰਾਂ ਨੇ ਫਿਰ,
ਵੇਖ ਕੇ ਕੌਤਕ ਰਹਿ ਗਈ ਸੀ ਦੰਗ ਬੈਠੀ ਸਾਰੀ ਲੁਕਾਈ।
ਮੋਹਕਮ ਚੰਦ ਪੰਡਾਲ ਵਿੱਚ ਸੀ ਹੋ ਰਿਹਾ ਤਰਲੋਮੱਛੀ,
ਸ਼ੁਕਰ ਕੀਤਾ ਅਕਾਲ ਪੁਰਖ ਦਾ ਕਿ ਉਹਦੀ ਵਾਰੀ ਆਈ।
ਭਾਈ ਸੱਖਣ ਛੀਂਬਾ ਜਾਤ ਦਾ ਜੋ ਦਵਾਰਕਾ ਦਾ ਵਾਸੀ,
ਉਹਦੇ ਘਰ ਗੁਰੂ ਨਾਨਕ ਜੀ ਨੇ ਸੀ ਜਦੋਂ ਫੇਰੀ ਪਾਈ।
ਉਹਦੀਆਂ ਮਿਹਰਾਂ ਸਦਕਾ ਉਨ੍ਹਾਂ ਵਰਦਾਨ ਸੀ ਮਿਲਿਆ,
ਤਾਈਉਂ ਭਾਈ ਸੱਖਣ ਦੀ ਚੌਥੀ ਪੀੜ੍ਹੀ ਨੂੰ ਮਿਲੀ ਵਧਾਈ।
1679 ਈ: ਭਾਈ ਜਗਜੀਵਨ ਤੇ ਮਾਤਾ ਸੰਭਾਲੀ ਦੇ ਘਰ ,
7 ਮਾਰਚ ਨੂੰ ਜਨਮ ਲਿਆ ਸੀ ਜਦੋਂ ਮੋਹਕਮ ਚੰਦ ਭਾਈ।
ਅੰਮ੍ਰਿਤ ਵੇਲੇ ਇਸ ਬਾਲਕ ਨੇ ਜਨਮ ਲਿਆ ਸੀ,
ਤਾਂ ਵੇਖ ਮੁਹਾਂਦਰਾ ਹੈਰਾਨ ਹੋਈ ਦਾਈ ਦੇਵਾ ਬਾਈ।
ਚਰਚਾ ਹੋਣਹਾਰ ਵਿਰਵਾਨ ਦੀ ਚਹੁੰ ਕੁੰਟੀ ਫੈਲੀ,
ਇਕ ਸਾਧੂ ਨੇ ਵੀ ਘਰ ਆ ਸੀ ਖੁਸ਼ੀ ਪ੍ਰਗਟਾਈ।
ਇਹਦਾ ਵੰਸ਼ ਚਲੂ ਸੰਸਾਰ ਵਿੱਚ ਹੋਊਗਾ ਇਕ ਯੋਧਾ ਭਾਰੀ,
ਸਾਧੂ ਲਾ ਧਿਆਨ ਸੀ ਮਾਪਿਆਂ ਨੂੰ ਵਿਥਿਆ ਸੁਣਾਈ।
ਪੰਡਤ ਲਾਲ ਚੰਦ ਦਾ ਫਿਰ ਸ਼ਗਿਰਦ ਉਹਨੇ ਬਣਕੇ ,
ਹਿੰਦੀ, ਸੰਸਕ੍ਰਿਤ, ਬ੍ਰਿਜ ਭਾਸ਼ਾ ਦੀ ਕੀਤੀ ਸੀ ਪੜ੍ਹਾਈ।
ਚਮਕੌਰ ਦੀ ਜੰਗ 'ਚ ਮੁਗਲਾਂ ਨਾਲ ਜੂਝਿਆ ਉਹ ਯੋਧਾ,
ਜੰਗੇ ਮੈਦਾਨ 'ਚ ਪਿਆਰੇ ਮੋਹਕਮ ਸਿੰਘ ਨੇ ਸ਼ਹੀਦੀ ਪਾਈ।
ਵਾਰਾਂ ਐਸੇ ਯੋਧਿਆਂ ਦੀਆਂ ਜਗ ਹੁਣ ਤੱਕ ਗਾਉਂਦਾ,
ਨਸੀਬ ਕਲੌੜ ਵਾਲੜੇ ਵੀ ਰੱਜ-ਰਜ ਕੀਤੀ ਵਡਿਆਈ।

ਪ੍ਰਿੰ. ਨਸੀਬ ਸਿੰਘ ਸੇਵਕ

## ਅੰਦਰ ਪੜ੍ਹੋ : ਸੰਪਾਦਕੀ

ਖ਼ੂਨ ਨਾਲ ਲੱਥਪੱਥ ਤਲਵਾਰ ਲੈ ਕੇ ਜਦੋਂ ਗੁਰੂ ਜੀ ਨੇ ਚੌਥੇ ਸੀਸ ਲਈ ਲਲਕਾਰਿਆ ਤਾਂ ਆਪ ਨੂੰ ਪੇਸ਼ ਕੀਤਾ

**ਭਾਈ ਮੋਹਕਮ ਸਿੰਘ ਜੀ ਨੇ**

# ਸਚੁ ਸੁਣਾਇਸੀ

## ਖਾਲਸਾ ਅਖਬਾਰ ਦਾ ਪੁਰਖਾਰਥ॥

ਪਯਾਰੇ ਪਾਠਕਾਂ ਪ੍ਰਤਿ ਵਿਦਤ ਹੋਵੇ ਜੋ ਇਹ ਪਤ੍ਰ ਹੁਣ ਅਪਨੀ ਉਮਰ ਦਾ ਦੂਸਰਾ ਸਾਲ ਪੂਰਾ ਕਰਕੇ ਤੀਸਰੇ ਵਿੱਚ ਪੈਰ ਧਰ ਗਿਆ ਹੈ ਇਨ੍ਹਾਂ ਪਿਛਲੇ ਦੋ ਸਾਲਾਂ ਦੇ ਵਿੱਚ ਇਸ ਨੈ ਜੋ ਜੋ ਪੰਥ ਦੀ ਸੇਵਾ ਕੀਤੀ ਹੈ ਸੋ ਸਾਰੇ ਮਿਤ੍ਰਾਂ ਪਰ ਪ੍ਰਸਿੱਧ ਹੈ ਅਤੇ ਜਿਨਾਂ ਜਿਨਾਂ ਕੁਰੀਤੀਆਂ ਨੂੰ ਇਸ ਨੇ ਦੂਰ ਕੀਤਾ ਹੈ ਸੋ ਭੀ ਇਸ ਦੇ ਪਾਠਕਾਂ ਨੂੰ ਖਬਰ ਹੈ।

ਭਾਵੇਂ ਕਈ ਇਕ ਮਹਾਤਮਾ ਨੈ ਅਪਨੇ ਚਿਤ ਵਿੱਚ ਇਹ ਖਯਾਲ ਕੀਤਾ ਹੋਵੇਗਾ ਕਿ ਇਹ ਅਖਬਾਰ ਬਹੁਤ ਅਮੋੜ ਚਲਦਾ ਰਿਹਾ ਹੈ ਯਾ ਇਸ ਦੇ ਮਜਮੂਨ ਹਮੇਸ਼ਾ ਚੁਭਦੇ ਨਿਕਲਦੇ ਰਹੇ ਹਨ ਪਰੰਤੂਅਸੀਂ ਇਨ੍ਹਾਂ ਖਯਾਲਾਂ ਵਾਲੇ ਭਾਈਆਂ ਪਰ ਇਹ ਕਹਾਣੀ ਆਖਨੀ ਕੋਈ ਬੁਰੀ ਨਹੀਂ ਜਾਂਨਦੇ-ਜੈਸਾ ਕਿ ਇਕ ਊਠ ਵਾਲੇ ਨੈ ਇਕ ਦਾਨਾਉ ਖਾਲੀ ਹਥ ਨੂੰ ਆਖੀ ਸੀ (ਆਖਦੇ ਹਨ ਕਿ ਇਕ ਆਦਮੀ ਊਠ ਲਈ ਚਲਿਆ ਜਾਂਦਾ ਸੀ ਅਰ ਰਸਤੇ ਵਿੱਚ ਉਸਨੂੰ ਇਕ ਦਾਨਾਉ ਆਦਮੀ ਮਿਲਯਾ ਅਰ ਪੁਛਨ ਲਗਾ ਕਿ ਭਾਈ ਤੈਂ ਇਸ ਊਠ ਪਰ ਕਯਾ ਲੱਦਿਆ ਹੋਇਆ ਹੈ, ਜਿਸ ਨੂੰ ਸੁਣਕੇ ਉਸ ਨੈ ਜੁਆਬ ਦਿੱਤਾ ਕਿ ਇਕ ਪਾਸੇ ਬੀਹ ਮਣ ਕਣਕ ਹੈ ਅਤੇ ਦੂਜੇ ਪਾਸੇ ਬੀਹ ਮਣ ਰੇਤਾ ਹੈ-ਇਸ ਬਾਤ ਨੂੰਸੁਣਕੇ ਉਸ ਦਾਨਾ ਆਦਮੀ ਨੈ ਆਖਿਆ ਕਿ ਭਾਈ ਇਹ ਰੇਤ ਕਿਸ ਕੰਮ ਲਈ ਲਦਿਆ ਹੈ-ਇਸ ਪਰ ਉਸ ਊਠ ਵਾਲੇ ਨੈ ਆਖਯਾ ਕਿ ਇਹ ਭਾਰ ਦੇ ਬਰਾਬਰ ਰਖਨ ਲਈ ਲੱਦਿਆ ਹੈ ਕਿਉਂਕਿ ਜੇ ਨਿਰੀ ਕਣਕ ਹੀ ਹੋਵੇ ਤਾਂ ਭਾਰ ਕਿਸ ਤਰ੍ਹਾਂ ਬਰਾਬਰ ਹੋਵੇਗਾ-ਇਸ ਗੱਲ ਨੂੰ ਸੁਣਦਿਆਂ ਹੀ ਉਸ ਦਾਨਾਉ ਆਦਮੀ ਨੈ ਊਠ ਵਾਲੇ ਨੂੰ ਆਖਿਆ ਕਿ ਯਾਰ ਤੂੰ ਤਾਂ ਵਡਾ ਮੂਰਖ ਹੈਂ ਜਿਸ ਤੇ ਤੈ ਨਾਹਕ ਵਿੱਚ ਊਠ ਨੂੰ ਬੋਝ ਵਿੱਚ ਮਾਰਿਆ ਹੈ-ਕਯਾ ਅਛਾ ਹੋਵੇ ਜੋ ਤੂੰ ਇਸ ਕਣਕ ਨੂੰ ਦਸ ਦਸ ਮਣ ਕਰਕੇ ਦੋਨੋਂ ਬੋਰੀਆਂ ਵਿੱਚ ਪਾਇ ਦੇਵੇ ਅਰ ਰੇਤਾ ਸਿਟ ਦੇਵੇ ਜਿਸ ਤੇ ਭਾਰ ਭੀ ਤੁਲਿਆ ਰਹੇ ਅਰ ਊਠ ਭੀ ਬੋਝ ਨਾ ਮਰੇ। ਇਸ ਬਾਤ ਨੂੰ ਸੁਨਕੇ ਉਸ ਊਠ ਵਾਲੇ ਨੈ ਪੁਛਿਆ ਕਿ ਭਾਈ ਗਲ ਤਾਂ ਤੇਰੀ ਠੀਕ ਹੈ ਅਰ ਤੂੰ ਮਾਲੂਮ ਹੁੰਦਾ ਹੈ ਜੋ ਵਡਾ ਅਕਲ ਵਾਲਾ ਦਾਨਾ ਆਦਮੀ ਹੈਂ-ਪਰੰਤੂਇਹ ਤਾਂ ਦਸ ਜੋ ਤੇਰੇ ਪਲੇ ਧਨ ਕਿਤਨਾ ਕੁ ਹੈ। ਜਿਸ ਪਰ ਉਸ ਨੈ ਉਤਰ ਦਿਤਾ ਕਿ ਪਾਸ ਤਾਂ ਮੇਰੇ ਕੁਝ ਨਹੀਂ ਹੈ ਨਿਰਾ ਖਾਲੀ ਹਥ ਹਾਂ-ਇਸ ਗੱਲ ਨੂੰਸੁਨਦਿਆਂ ਸਾਰ ਉਸ ਊਠ ਵਾਲੇ ਨੈ ਆਖਯਾ ਕਿ ਭਾਈ ਤੂੰ ਯਾ ਤਾਂ ਮੈਥੋਂ ਅਗੇ ਚਲਿਆ ਜਾਹੁ ਯਾ ਬਹੁਤ ਪਿਛੇ ਪਿਛੇ ਆਉ, ਜਿਥੇ ਤੇਰੀ ਗਰੀਬੀ ਦੀ ਧੂੜ ਮੇਰੇ ਉਪਰ ਪੈ ਕੇ ਮੈਂ ਭੀ ਤੇਰੇ ਜੇਹਾ ਨਾ ਹੋ ਜਾਵਾਂ ਕਿਉਂਕਿ ਮੇਰੀ ਮੂਰਖਤਾ ਤੇਰੀ ਉਸ ਦਾਨਾਈ ਤੇ ਅਛੀ ਹੈ ਜਿਸ ਦੇ ਪਲੇ ਕੁਝ ਨਹੀਂ ਹੈ-ਅਰ ਮੇਰੀ ਮੂਰਖਤਾ ਪਾਸ ਘਰ ਬਾਰ ਊਠ ਅਤੇ ਬੀਹ ਮਣ ਕਣਕ ਹੈ।

ਸੋ ਇਸੀ ਪ੍ਰਕਾਰ ਖਾਲਸਾ ਅਖਬਾਰ ਦਾ ਬੇਢੰਗਾਪਣ ਉਸ ਦਾਨਾਈ ਨਾਲੋਂ ਅਛਾ ਹੈ ਜੋ ਕੁਝ ਕਰਕੇ ਨਹੀਂ ਦਖਾਉਂਦੀ ਕਿੰਤੂਖਾਲਸਾ ਅਖਬਾਰ ਨੈ ਕਈ ਸ਼ਾਦੀਆਂ ਅਤੇ ਚੜ੍ਹਾਈਆਂ ਗੁਰਮ੍ਰਯਾਦਾਨੁਸਾਰ ਕਰਾਈਆਂ ਅਰ ਕਈ ਪੁਰਖਾਂ ਨੈ ਇਸ ਦੇ ਉਪਦੇਸ਼ਾਂ ਤੇ ਸ਼ਰਾਬ ਦਾ ਤਯਾਗ ਕੀਤਾ, ਇਸੀ ਪ੍ਰਕਾਰ ਲਈ ਸੁਧੀਆਂ ਦੇ ਉਤਸਾਹ ਇਸ ਦੇ ਪ੍ਰਤਾਪ ਕਰਕੇ ਵਧੇ ਹਨ॥

ਅਸੀਂ ਆਸਾ ਰਖਦੇ ਹਾਂ ਜੋ ਇਹ ਪਤ੍ਰ ਅਗੇ ਨੂੰ ਭੀ ਅਪਨੇ ਪੁਰਖਾਰਥ ਨੂੰ ਇਸੀ ਪਰਕਾਰ ਕਰਦਾ ਰਹੇਗਾ ਅਤੇ ਖਾਲਸਾ ਪੰਥ ਦੇ ਹਿਤੈਸੀ ਇਸ ਦੇ ਉਤਸਾਹ ਨੂੰ ਵਧਾਉਨਗੇ।

ਉਪਰੋਕਤ ਵਿਚਾਰ ਖਾਲਸਾ ਅਖ਼ਬਾਰ ਲਾਹੌਰ (ਸੰਪਾਦਕ: ਭਾਈ ਦਿੱਤ ਸਿੰਘ ਗਿਆਨੀ) 'ਚੋਂ ਲਏ ਗਏ ਹਨ।



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 51 ਸਾਲ 5 ਮਾਰਚ 2014 (ਮਾਸਿਕ, ਪੰਜਾਬੀ) 25/-



*ਮੁੱਖ ਸੰਪਾਦਕ:*
*ਪ੍ਰਿੰ.ਨਸੀਬ ਸਿੰਘ ਸੇਵਕ* 9465216530

*ਸੰਪਾਦਕ:*
*ਜਸਪਾਲ ਸਿੰਘ ਕੰਵਲ,* 8968968397
*ਅਵਤਾਰ ਸਿੰਘ ਮਹਿਤਪੁਰੀ* 9316133498

*ਸਹਿ ਸੰਪਾਦਕ:*
*ਸੁਰਜਨ ਸਿੰਘ ਜੱਸਲ (ਆਨਰੇਰੀ)* 9815549523
ਬਲਜੀਤ ਸਿੰਘ ਫਿੱਡਿਆਂਵਾਲਾ (ਆਨਰੇਰੀ) 9888515261

ਫੋਟੋਗ੍ਰਾਫਰ:- *ਨੈਬ ਸਿੰਘ (9417374619)*




***ਮਾਇਆ ਭੇਜਣ ਲਈ ਪਤਾ:-***
*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. **65139724105,***
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

ਤੱਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com


ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ। 160036
ਫੋਨ:- 0172-2623163,
9465216530
E-Mail:- bhaiditsinghpatrika@yahoo.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਖ਼ੂਨ ਨਾਲ ਲੱਥਪੱਥ ਤਲਵਾਰ ਲੈ ਕੇ ਜਦੋਂ ਗੁਰੂ ਜੀ ਨੇ ਚੌਥੇ ਸੀਸ ਲਈ ਲਲਕਾਰਿਆ ਤਾਂ ਆਪ ਨੂੰ ਪੇਸ਼ ਕੀਤਾ ਭਾਈ ਮੋਹਕਮ ਸਿੰਘ ਜੀ ਨੇ

*ਨਸੀਬ ਸਿੰਘ ਸੇਵਕ*

ਅਨੰਦਪੁਰ ਸਾਹਿਬ ਦੀ ਮਹਾਨ ਧਰਤੀ ਉਤੇ ਦੁਨੀਆਂ ਦੇ ਇਤਿਹਾਸ ਦਾ ਇਕ ਅਜੀਬੋ-ਗਰੀਬ ਕੌਤਕ ਚਲ ਰਿਹਾ ਸੀ। 30 ਮਾਰਚ 1699 ਦਾ ਦਿਹਾੜਾ ਅਜੇਹੇ ਦਿੱਸਹੱਦੇ ਕਾਇਮ ਕਰ ਰਿਹਾ ਸੀ ਜੋ ਗੁਰੂ ਨਾਨਕ ਦੇਵ ਜੀ ਦੇ ਕ੍ਰਾਂਤੀਕਾਰੀ ਸੋਚ ਨੂੰ ਇਕ ਅਜੇਹਾ ਜਾਮਾਂ ਪਹਿਨਾ ਰਿਹਾ ਸੀ ਜਿਸ ਦੀ ਮਿਸਾਲ ਕਿਤੇ ਵੀ ਇਸ ਦੇ ਪੰਨਿਆਂ 'ਚੋਂ ਨਹੀਂ ਲੱਭੀ ਜਾ ਸਕਦੀ ਸੀ। ਗੁਰੂ ਨਾਨਕ ਦੇਵ ਜੀ ਦੇ ਭਗਤੀ ਰੂਪੀ ਸੰਦੇਸ਼ ਨੂੰ ਭਗਤੀ ਤੋਂ ਸ਼ਕਤੀ ਰੂਪ ਦਿਤਾ ਜਾ ਰਿਹਾ ਸੀ। ਲੱਖਾਂ ਦੇ ਇਕੱਠ ਵਿੱਚ ਗੁਰੂ ਗੋਬਿੰਦ ਰਾਏ ਜੀ ਨੇ ਇਕ ਤੋਂ ਬਾਅਦ ਇਕ, ਸੀਸ ਲਈ ਲਲਕਾਰਿਆ ਸੀ। ਪਹਿਲੀ ਵਾਰੀ ਭਾਈ ਦਇਆ ਸਿੰਘ ਜੀ ਨੇ ਸੀਸ ਦੇਣ ਲਈ ਆਪਣੇ ਆਪ ਨੂੰ ਪੇਸ਼ ਕੀਤਾ ਤੇ ਗੁਰੂ ਜੀ ਉਸ ਨੂੰ ਤੰਬੂ ਵਿੱਚ ਲੈ ਗਏ ਤੇ ਕੁਝ ਦੇਰ ਬਾਅਦ ਖ਼ੂਨ ਨਾਲ ਲਿਬੜੀ ਤਲਵਾਰ ਲੈ ਕੇ ਬਾਹਰ ਆਏ ਤੇ ਦੂਜੇ ਸੀਸ ਦੀ ਮੰਗ ਕੀਤੀ। ਬੜਾ ਹੀ ਖੌਫਨਾਕ, ਡਰਾਉਣਾ ਮਾਹੌਲ ਪੈਦਾ ਹੋ ਚੁੱਕਾ ਸੀ ਅਜੇਹੀ ਹਾਲਤ ਵਿੱਚ ਸੀਸ ਤਲੀ 'ਤੇ ਲੈ ਕੇ ਆਉਣਾ ਬਹੁਤ ਹੀ ਮਾਅਨੇ ਰੱਖਦਾ ਹੈ, ਫਿਰ ਵੀ ਤਿੰਨ ਯੋਧੇ ਸੀਸ ਗੁਰੂ ਜੀ ਦੇ ਹਵਾਲੇ ਕਰ ਚੁੱਕੇ ਸਨ। ਹੁਣ ਚੌਥੀ ਵਾਰੀ ਫਿਰ ਸੀਸ ਦੀ ਮੰਗ ਕੀਤੀ, ਕਿਸੇ ਨੂੰ ਕੋਈ ਖ਼ਬਰ ਨਹੀਂ ਸੀ ਕਿ ਹੋਰ ਕਿੰਨੇ ਸੀਸ ਮੰਗੇ ਜਾਣਗੇ ਤੇ ਕੀ ਭਾਣਾ ਵਰਤੇਗਾ। ਫਿਰ ਵੀ ਇਸ ਵਾਰੀ ਭਾਈ ਮੋਹਕਮ ਚੰਦ ਜੀ ਨੇ ਖਿੜੇ-ਮੱਥੇ ਬਹੁਤ ਹੀ ਦਲੇਰੀ ਤੇ ਸਾਹਸ ਨਾਲ ਆਪਣਾ ਸੀਸ ਪੇਸ਼ ਕਰ ਦਿਤਾ ਤੇ ਗੁਰੂ ਜੀ ਉਸ ਨੂੰ ਵੀ ਤੰਬੂ ਲੈ ਗਏ ਤੇ ਲਿਬੜੀ ਤਲਵਾਰ ਨਾਲ ਵਾਪਸ ਆਏ ਸੀ।

ਭਾਈ ਮੋਹਕਮ ਚੰਦ ਜੀ (ਇਥੇ ਇਹ ਵੀ ਦਸਣਾ ਜ਼ਰੂਰੀ ਹੈ ਕਿ ਗੁਰੂ ਨਾਨਕ ਜੀ ਦੇ ਵੇਲੇ ਤੋਂ ਹੀ ਕੁਝ ਖਾਸ ਸ਼ਖਸ਼ੀਅਤਾਂ ਲਈ 'ਭਾਈ' ਸ਼ਬਦ ਦੀ ਵਰਤੋਂ ਹੁੰਦੀ ਆ ਰਹੀ ਸੀ) ਦਾ ਜਨਮ 7 ਮਾਰਚ 1679 ਈ: ਨੂੰ ਦਵਾਰਕਾ ਵਿਖੇ ਹੋਇਆ ਸੀ। ਭਾਈ ਸਾਹਿਬ, ਭਾਈ ਸੱਖਣ ਜੋ ਕਿ ਗੁਰੂ ਨਾਨਕ ਦੇਵ ਜੀ ਦਾ ਸੇਵਕ ਸੀ, ਦੀ ਚੌਥੀ ਪੀੜ੍ਹੀ, ਭਾਈ ਜਗਜੀਵਨ ਪਿਤਾ ਤੇ ਮਾਤਾ ਸੰਭਾਲੀ ਦੀ ਕੁਖੋਂ ਜਨਮੇ ਸਨ। ਇਨ੍ਹਾਂ ਦੀ ਜਾਤ ਛੀਂਬਾ ਸੀ ਜੋ ਕਿ ਸਿਲਾਈ-ਕਢਾਈ ਦੇ ਕੰਮਾਂ ਵਿੱਚ ਮੁਹਾਰਤ ਰਖਦੇ ਸਨ। ਭਾਈ ਮੋਹਕਮ ਚੰਦ ਦੇ ਜਨਮ ਵੇਲੇ ਜੋ ਦਾਈ ਸੀ ਉਸ ਦਾ ਨਾਂ ਦੇਵਾ ਬਾਈ ਸੀ। ਜਨਮ ਵੇਲੇ ਹਰ ਬਾਲਕ ਜਦੋਂ ਜਨਮ ਲੈਂਦਾ ਹੈ ਤਾਂ ਰੋਂਦਾ ਹੈ ਪਰ ਇਸ ਦੇ ਜਨਮ ਵੇਲੇ ਰੋਣ ਦੀ ਬਜਾਏ ਇਸ ਬਾਲਕ ਦੇ ਚੇਹਰੇ 'ਤੇ ਬਹੁਤ ਹੀ ਗੰਭੀਰਤਾ ਸੀ। ਦਾਈ ਬਹੁਤ ਹੈਰਾਨ ਸੀ ਤੇ ਉਸ ਨੇ ਮਾਤਾ ਸੰਭਾਲੀ ਨੂੰ ਦੱਸਿਆ ਕਿ ਤੁਹਾਡਾ ਬਾਲਕ ਇਕ ਮਹਾਨ ਸਖਸ਼ੀਅਤ ਤੇ ਸੂਰਬੀਰ ਹੋਵੇਗਾ ਤੇ ਤੁਹਾਡੀ ਕੁਲ ਦਾ ਨਾਂ ਰੌਸ਼ਨ ਕਰੇਗਾ। ਨੀਵੀਂ ਜਾਤ ਹੋਣ ਕਰਕੇ ਕੋਈ ਪੰਡਤ ਬਾਲਕ ਦਾ ਨਾਂ ਰੱਖਣ ਲਈ ਤਿਆਰ ਨਹੀਂ ਸੀ ਹੋਇਆ। ਜਨਮ ਦਿਨ ਤੋਂ ਕੁਝ ਦਿਨ ਬਾਅਦ ਇਕ ਸਾਧੂ ਆਇਆ ਉਸ ਨੂੰ ਪਿਤਾ ਜਗਜੀਵਨ ਨੇ ਦੱਸਿਆ ਕਿ ਕੋਈ ਪੰਡਤ ਉਸ ਦੇ ਬੇਟੇ ਦੀ ਕੁੰਡਲੀ ਤੇ ਨਾਂ ਰੱਖਣ ਲਈ ਤਿਆਰ ਨਹੀਂ। ਉਸ ਸਾਧੂ ਨੇ ਦੱਸਿਆ ਕਿ ਉਹ ਵੀ ਇਕ ਪੰਡਤ ਹੀ ਹੈ ਜੋ ਕਿ ਪੰਡਤਾਂ ਦਾ ਹੀ ਸਤਾਇਆ ਹੋਇਆ ਹੈ। ਖੈਰ ਉਸ ਨੇ ਬਾਲਕ ਦਾ ਨਾਂ ਮੋਹਕਮ ਚੰਦ ਰੱਖ ਦਿੱਤਾ। ਉਸ ਸਾਧੂ ਨੇ ਦਸਿਆ ਕਿ ਇਹ ਬਾਲਕ ਇਕ ਮਹਾਨ ਸੂਰਬੀਰ ਹੋਵੇਗਾ। ਇਸ ਦੀ ਸੰਸਾਰ ਵਿੱਚ ਵੰਸ਼ ਚਲੇਗੀ ਤੇ ਉਹ ਵੰਸ਼ ਮਹਾਨ ਵਿਦਵਾਨ ਹੋਵੇਗੀ। ਬਾਲਕ ਮੋਹਕਮ ਚੰਦ ਨੇ ਇਕ ਗਰੀਬ ਪੰਡਤ ਲਾਲ ਚੰਦ ਪਾਸੋਂ ਹਿੰਦੀ, ਸੰਸਕ੍ਰਿਤ ਤੇ ਬ੍ਰਿਜ ਭਾਸ਼ਾ ਦੀ ਪੜ੍ਹਾਈ ਕੀਤੀ ਸੀ। ਇਸ ਦੇ ਨਾਲ ਨਾਲ ਉਸਨੇ ਸਿਲਾਈ ਦੇ ਕੰਮ ਵਿੱਚ ਬਹੁਤ

ਮੁਹਾਰਤ ਹਾਸਲ ਕਰ ਲਈ ਸੀ। ਬਹੁਤ ਹੀ ਵਧੀਆ ਪੁਸ਼ਾਕਾ ਤੇ ਹੀਰੇ ਜਵਾਰਾਤ ਆਦਿ ਲਾਉਣ ਵਿੱਚ ਉਹ ਨਿਪੁੰਨ ਹੋ ਗਿਆ ਸੀ।

ਦਵਾਰਕਾ ਦੀ ਸੰਗਤ ਜਥੇਦਾਰ ਟਿੱਕਾ ਮੱਲ ਜੀ ਦੀ ਅਗਵਾਈ ਹੇਠ 5 ਅਪ੍ਰੈਲ 1694 ਈ: ਨੂੰ ਗੁਰੂ ਗੋਬਿੰਦ ਰਾਏ ਜੀ ਦੇ ਦਰਸ਼ਨਾਂ ਲਈ ਨਾਨਕੀ ਚੱਕ (ਅਨੰਦਪੁਰ ਵਿਖੇ ਪੁੱਜੀ ਸੀ। ਭਾਈ ਮੋਹਕਮ ਚੰਦ, ਉਸ ਦੇ ਮਾਤਾ ਪਿਤਾ ਵੀ ਇਸ ਸੰਗਤ ਵਿੱਚ ਸ਼ਾਮਲ ਸਨ। ਲਗਭਗ ਇਕ ਮਹੀਨੇ ਦੀ ਠਹਿਰ ਪਿਛੋਂ 5 ਮਈ 1694 ਈ: ਨੂੰ ਸਾਰੀ ਸੰਗਤ ਵਾਪਸ ਮੁੜ ਪਈ ਸੀ ਪਰ ਭਾਈ ਮੋਹਕਮ ਚੰਦ ਨੇ ਗੁਰੂ ਜੀ ਦੀ ਸ਼ਰਨ ਵਿੱਚ ਰਹਿਣ ਦਾ ਫੈਸਲਾ ਕੀਤਾ ਸੀ। ਉਸ ਸਮੇਂ ਭਾਈ ਮੋਹਕਮ ਚੰਦ ਦੀ ਉਮਰ 15 ਸਾਲ ਦੀ ਸੀ ਤੇ ਉਹ ਸੰਗਤਾਂ ਦੀ ਸੇਵਾ ਵਿੱਚ ਜੁਟ ਗਏ ਸਨ। ਸੇਵਾ ਸਿਮਰਨ ਤੇ ਗੁਰਸਿੱਖੀ ਦੀ ਦਾਤ ਦੇ ਨਾਲ ਨਾਲ ਉਹ ਗੁਰੂ ਜੀ ਵਾਸਤੇ ਸੁੰਦਰ ਪੁਸ਼ਾਕਾਂ ਵੀ ਤਿਆਰ ਕਰਦੇ ਸਨ। ਭਾਈ ਦਿਆ ਰਾਮ ਤੇ ਭਾਈ ਹਿੰਮਤ ਚੰਦ ਤੋਂ ਸ਼ਸ਼ਤਰ ਵਿਦਿਆ ਤੇ ਘੋੜ ਸਵਾਰੀ ਵੀ ਸਿੱਖ ਲਈ ਸੀ।

ਤਿੰਨ ਸਾਲ ਪਿਛੋਂ ਦਵਾਰਕਾ ਦੀ ਸੰਗਤ ਫਿਰ ਅਨੰਦਪੁਰ ਵਿਖੇ ਗੁਰੂ ਜੀ ਦੇ ਦਰਸ਼ਨਾਂ ਲਈ ਪੁੱਜੀ।ਭਾਈ ਹੰਸ ਰਾਜ ਦਾ ਪਰਿਵਾਰ ਵੀ ਗੁਰੂ ਦੇ ਚਰਨਾਂ ਵਿੱਚ ਹੀ ਸੇਵਾ ਕਰਦਾ ਆ ਰਿਹਾ ਸੀ। ਹੁਣ ਜਦੋਂ ਦਵਾਰਕਾ ਦੀ ਸੰਗਤ ਪੁੱਜੀ ਹੋਈ ਸੀ ਤਾਂ ਉਸ ਨੇ ਭਾਈ ਹਿੰਮਤ ਚੰਦ ਰਾਹੀਂ ਆਪਣੀ ਲੜਕੀ ਸੁਖਦੇਵੀ ਦੀ ਸ਼ਾਦੀ ਭਾਈ ਮੋਹਕਮ ਚੰਦ ਨਾਲ ਕਰਨ ਲਈ ਗੁਰੂ ਜੀ ਪਾਸ ਪਹੁੰਚ ਕੀਤੀ ਜੋ ਕਿ ਗੁਰੂ ਜੀ ਨੇ ਪ੍ਰਵਾਨ ਕਰ ਲਈ ਸੀ। ਆਖਰ 5 ਨਵੰਬਰ 1697 ਨੂੰ ਗੁਰੂ ਜੀ ਦੀ ਰਹਿਨੁਮਾਈ ਹੇਠ ਭਾਈ ਮੋਹਕਮ ਚੰਦ ਤੇ ਬੀਬੀ ਸੁਖਦੇਵੀ ਦੇ ਅਨੰਦ ਕਾਰਜ ਹੋ ਗਏ। ਕੁਝ ਦਿਨਾਂ ਪਿਛੋਂ ਸੰਗਤ ਵਾਪਸ ਚਲੀ ਗਈ ਪਰ ਭਾਈ ਮੋਹਕਮ ਚੰਦ ਤੇ ਉਨ੍ਹਾਂ ਦੀ ਪਤਨੀ ਸੁਖਦੇਵੀ ਗੁਰੂ ਜੀ ਦੇ ਚਰਨਾਂ ਵਿੱਚ ਹੀ ਰਹੇ।

5 ਜਨਵਰੀ 1699 ਈ: ਨੂੰ ਇਨ੍ਹਾਂ ਦੇ ਘਰ ਪਹਿਲੀ ਸੰਤਾਨ ਹੋਈ ਜਿਸ ਦਾ ਨਾਂ ਸੁੰਦਰ ਚੰਦ ਰੱਖਿਆ ਗਿਆ। 9 ਮਾਰਚ 1700 ਈ: ਨੂੰ ਇਕ ਹੋਰ ਪੁੱਤਰ ਭਾਈ ਹੀਰਾ ਸਿੰਘ ਦਾ ਜਨਮ ਹੋਇਆ ਅਤੇ 26 ਦਸੰਬਰ 1702 ਈ: ਨੂੰ ਇੱਕ ਬੇਟੀ ਬੀਬੀ ਰਤਨਾਗਰ ਕੌਰ ਦਾ ਜਨਮ ਹੋਇਆ। 6 ਦਸੰਬਰ 1704 ਈ: ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾਂ ਨਾਲ ਸਿੰਘਾਂ ਨੇ ਸ੍ਰੀ ਅਨੰਦਪੁਰ ਸਾਹਿਬ ਦਾ ਕਿਲਾ ਛੱਡ ਦਿੱਤਾ ਤੇ ਕੀਰਤਪੁਰ ਸਾਹਿਬ ਹੁੰਦੇ ਹੋਏ ਰੋਪੜ ਵੱਲ ਨੂੰ ਵਧੇ। ਪਹਾੜਾਂ ਵਿੱਚ ਮੀਂਹ ਕਾਰਨ ਸਰਸਾ ਨਦੀ ਠਾਠਾਂ ਮਾਰ ਰਹੀ ਸੀ। ਘੁਪ ਹਨ੍ਹੇਰੀ ਵਿੱਚ ਇਸ ਥਾਂ 'ਤੇ ਸਾਰਾ ਪਰਿਵਾਰ ਖੇਰੂੰ-ਖੇਰੂੰ ਹੋ ਗਿਆ। ਪੰਜ ਪਿਆਰੇ, ਦੋ ਵੱਡੇ ਸਾਹਿਬਜ਼ਾਦੇ, ਗੁਰੂ ਜੀ ਖ਼ੁਦ ਤੇ 40 ਦੇ ਲਗਭਗ ਸਿੰਘ ਸਰਸਾ ਨਦੀ ਪਾਰ ਕਰ ਗਏ । ਮਾਤਾ ਸੁੰਦਰ ਕੌਰ ਖਾਲਸੇ ਦੀ ਮਾਤਾ ਸਾਹਿਬ ਕੌਰ ਤੇ ਭਾਈ ਮਨੀ ਸਿੰਘ ਸਮੇਤ ਕੁਝ ਸਿੰਘ ਜਾ ਘੜਾਮ ਠਹਿਰੇ ਤੇ ਅਗਲੇ ਦਿਨ ਦਿੱਲੀ ਲਈ ਰਵਾਨਾ ਹੋ ਗਏ। ਸਤਿਕਾਰਯੋਗ ਮਾਤਾ ਗੁਜ਼ਰ ਕੌਰ ਜੀ, ਦੋਵੇਂ ਛੋਟੇ ਸਾਹਿਬਜ਼ਾਦੇ ਗੰਗੂ ਬ੍ਰਾਹਮਣ ਦੇ ਨਾਲ ਉਸ ਦੇ ਪਿੰਡ ਸਹੇੜੀ ਜਾ ਠਹਿਰੇ। ਭਾਈ ਮੋਹਕਮ ਸਿੰਘ ਦੇ ਸੱਸ ਤੇ ਸਹੁਰਾ ਮਾਤਾ ਆਗਿਆ ਕੌਰ ਤੇ ਭਾਈ ਹੰਸ ਰਾਜ ਸਿੰਘ ਤੇ ਬਾਬਾ ਸੁੰਦਰ ਸਿੰਘ ਨਦੀ ਪਾਰ ਨਾ ਕਰ ਸਕੇ। ਮੁਗਲਾਂ ਦੀਆਂ ਫੌਜਾਂ ਨੇ ਇਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਸੀ। ਚਮਕੌਰ ਦੀ ਕੱਚੀ ਗੜ੍ਹੀ ਵਿੱਚ ਗੁਰੂ ਜੀ ਦਾ ਕਾਫਲਾ ਜਾ ਠਹਿਰਿਆ ਤੇ ਰਾਤੀਂ 10 ਲੱਖ ਮੁਗਲ ਫੌਜ ਨਾਲ ਡੱਟ ਕੇ ਮੁਕਾਬਲਾ ਹੋਇਆ। ਵੱਡੇ ਦੋਵ੍ਹੇ ਸਾਹਿਬਜ਼ਾਦਿਆਂ ਸਮੇਤ ਭਾਈ ਮੋਹਕਮ ਸਿੰਘ ਜੀ ਵੀ ਇਥੇ ਹੀ ਸ਼ਹੀਦੀ ਮਿਤੀ 6 ਦਸੰਬਰ 1704 ਈ: ਨੂੰ ਪਾ ਗਏ ਸਨ ਤੇ ਉਸ ਸਮੇਂ ਉਨ੍ਹਾਂ ਦੀ ਉਮਰ 25 ਸਾਲ 9 ਮਹੀਨੇ ਤੇ ਇਕ ਦਿਨ ਸੀ। ਭਾਈ ਸਾਹਿਬ ਦੇ ਪੋਤਰੇ ਭਾਈ ਤੀਰਥ ਸਿੰਘ, ਭਾਈ ਮੰਗਲ ਸਿੰਘ ਤੇ ਭਾਈ ਮਹਿਲ ਸਿੰਘ ਹੋਏ ਹਨ। ਭਾਈ ਹੀਰਾ ਸਿੰਘ ਸਪੁੱਤਰ ਦੀ ਵੰਸ਼ ਵਿਚੋਂ ਕਵੀਰਾਜ ਭਾਈ ਸੰਤੋਖ ਸਿੰਘ ਚੂੜਾਮਣੀ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਚਨਾ ਕੀਤੀ ਹੈ। ਇਨ੍ਹਾਂ ਦੇ ਸਪੁੱਤਰ ਭਾਈ ਹੀਰਾ ਸਿੰਘ ਦਾ ਵਿਆਹ 1717 ਈ: ਵਿੱਚ ਬੀਬੀ ਸੁਭਾਗ ਕੌਰ ਨਾਲ ਹੋਇਆ ਤੇ ਇਨ੍ਹਾਂ ਦੇ ਘਰ ਤਿੰਨ ਬੇਟੇ ਤੇ ਦੋ ਬੇਟੀਆਂ ਬੀਬੀ ਅਨਵੰਤ ਕੌਰ ਤੇ ਬੀਬੀ ਜੀਵਨ ਕੌਰ ਹੋਈਆਂ ਹਨ। ਭਾਈ ਮੰਗਲ ਸਿੰਘ ਤੇ ਭਾਈ ਮਾਹਲ ਸਿੰਘ ਨੇ ਬਾਬਾ ਬੰਦਾ ਸਿੰਘ ਬਹਾਦਰ ਜੀ ਨਾਲ ਸ਼ਹੀਦੀ ਪਾਈ। ਭਾਈ ਹੀਰਾ ਸਿੰਘ 72 ਸਾਲ ਦੀ ਉਮਰ ਭੋਗ ਕੇ 22 ਜੂਨ 1772 ਈ: ਨੂੰ ਅਕਾਲ ਚਲਾਣਾ ਕਰ ਗਏ ਸਨ।

9465216530

ਲੜੀਵਾਰ

# ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦੁਰਗਾ ਪ੍ਰਬੋਧ ਦਾ ਸਰਲ ਪੰਜਾਬੀ ਕਵਿਤਾ ਵਿੱਚ ਅਨੁਵਾਦ

ਛੇਵੀਂ ਕਿਸ਼ਤ

ਮੂਲ ਲੇਖਕ: ਸਵਰਗੀ ਗਿਆਨੀ ਦਿੱਤ ਸਿੰਘ ਜੀ

ਅਨੁਵਾਦਕ: ਪ੍ਰਿੰ: ਨਸੀਬ ਸਿੰਘ ਸੇਵਕ

*ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸ਼ਾਹਕਾਰ ਰਚਨਾ ਦੇ ਸਰਲ ਕਵਿਤਾ ਵਿੱਚ ਅਨੁਵਾਦ ਦੀ ਇਹ ਛੇਵੀਂ ਕਿਸ਼ਤ ਪੇਸ਼ ਕਰਨ ਦੀ ਖੁਸ਼ੀ ਮਹਿਸੂਸ ਕਰ ਰਹੇ ਹਾਂ। ਇਸ ਲੜੀਵਾਰ ਸਰਲ ਕਵਿਤਾ ਅਨੁਵਾਦ ਨੂੰ ਪਾਠਕਾਂ ਨੇ ਵਿਸ਼ੇਸ਼ ਹੁੰਗਾਰਾ ਦਿੱਤਾ ਹੈ। ਉਮੀਦ ਵੀ ਇਹੋ ਹੀ ਕੀਤੀ ਜਾਂਦੀ ਸੀ ਕਿਉਂਕਿ ਇਸ ਮਹਾਂਕਾਵਿ ਨੂੰ ਸਮਝਣ ਵਿੱਚ ਬਹੁਤ ਹੀ ਮੁਸ਼ਕਲ ਪੇਸ਼ ਆ ਰਹੀ ਸੀ। ਕੋਸ਼ਿਸ਼ ਕੀਤੀ ਜਾਵੇਗੀ ਕਿ ਦੁਰਗਾ ਪ੍ਰਬੋਧ ਦਾ ਸਹੀ-ਸਹੀ ਸਰਲ ਭਾਸ਼ਾ ਵਿੱਚ ਅਨੁਵਾਦ ਕਰਕੇ ਪਾਠਕਾਂ ਦੇ ਰੂ-ਬ-ਰੂ ਕੀਤਾ ਜਾਵੇ। ਪਾਠਕਾਂ ਦੇ ਧਨਵਾਦਿ ਦੇ ਪਾਤਰ ਹਾਂ।*

*ਸੰਪਾਦਕ*

**ੴ ਸਤਿਗੁਰ੍ਰ ਪ੍ਰਸਾਦਿ**

'ਦੁਰਗਾ ਪ੍ਰਬੋਧ' (ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦਾ ਸਰਲ ਭਾਸ਼ਾ ਵਿੱਚ ਤੱਤਸਾਰ)

**ਤੱਤ ਖਾਲਸਾ**

**(1)**

ਸਿਰ ਚੜ੍ਹਕੇ ਹੈ ਬੋਲਿਆ,
ਹੁਣ ਤੇਰੇ ਅੰਦਰ ਦਾ ਜੋ ਭੂਤ।
ਜੋ ਸਮਝਾਇਆ ਗੁਰੂ ਨੇ,
ਕਿ ਸਿਖੋ ਤੁਸੀਂ ਬਣੋ ਨਾ ਊਤ।
ਇਸ ਦ੍ਰਿਸ਼ਟਾਂਟ 'ਚ ਗੁਰਾਂ ਨੇ,
ਸਮਝਾ ਦਿੱਤੀ ਹੈ ਸਾਰੀ ਰਚਨਾ।
ਕਿ ਗਧਿਆਂ ਤੋਂ ਸਿੱਖ ਬਣਾਇਆ,
ਹੋਰ ਕੀ ਹੈ ਚਾਹੀਦਾ ਤੈਨੂੰ ਦੱਸ ਸਬੂਤ।

**(2)**

ਪੋਪਨ ਦੇ ਤੁਸੀਂ ਖੋਤੇ ਲਗਦੇ,
ਗੁਰੂ ਜੀ ਸੀ ਗਲ ਸਮਝਾਈ।
ਮਾਲਕ ਬਣ ਘੁਮਿਆਰ ਨੇ,
ਕੀਤੀ ਥੋਡੀ ਖੂਬ ਪਿਟਾਈ।
ਗੁਰਾਂ ਨੂੰ ਸਕੀਮ ਸੁਝੀ ਇਕ,
ਕਿ ਇਹਨਾਂ ਦੇ ਬੰਦੇ ਕਿਵੇਂ ਛੁਡਾਵਾਂ।
ਕਿਹਾ ਮੈਂ ਹੁਣ ਸਿੰਘ ਸਜਾਊ,
ਗੁਰਾਂ ਨੇ ਸੀ ਉਹ ਖੇਡ ਰਚਾਈ।

**(3)**

ਬਣ ਗਏ ਜੇ ਸਿੰਘ ਤੁਸੀਂ,
ਭੈ ਬਹੁਤ ਇਹ ਖਾਵਣਗੇ।
ਸਮਝ ਖਾਲਸਾ ਫਿਰ ਥੋਡੇ,
ਨੇੜੇ ਵੀ ਨਹੀਂ ਆਵਣਗੇ।
ਪਰ ਜੇ ਤੁਸੀਂ ਰੀਤ ਨਾ ਛਡੀ,
ਰਹੋਗੇ ਫਿਰ ਗਧੇ ਦੇ ਗਧੇ ਤੁਸੀਂ।
ਪੋਪਨ ਦੀ ਲੀਲਾ ਤਾਂ ਦਿਖਾਈ,
ਤੇ ਜ਼ਿੰਦਗੀ ਵਿੱਚ ਸੁਖ ਮਾਣਨਗੇ।

**(4)**

ਫੋੜਨਾ ਸੀ ਪਖੰਡ ਦਾ ਭਾਂਡਾ,
ਇਸੇ ਲਈ ਸੀ ਹਵਨ ਕਰਾਇਆ।
ਦੁਰਗਾ ਮੰਨਣ ਦੀ ਗੱਲ ਨਾ ਕੋਈ,
ਉਲਟਾ ਖੰਡਨ ਕਰਕੇ ਸੀ ਸਮਝਾਇਆ।
ਜੇ ਨਾ ਗੁਰੂ ਇਸ ਤਰ੍ਹਾਂ ਕਰਦੇ,
ਸਿੱਖਾਂ ਨੇ ਕਿਨਾਰਾ ਕਰਨਾ ਨਹੀਂ ਸੀ।
ਇਕ ਗੱਲ ਤੂੰ ਸਮਝਾ ਪਿਆਰੇ,
ਮਨੋਰਥ ਤੇਰਾ ਹੈ ਸਿੱਧ ਕਰਾਇਆ।

**(5)**

ਇਸ ਤੋਂ ਅੱਗੇ ਜੇ ਹੋਰ ਹੈ,
ਖੁਲ੍ਹ ਕੇ ਦੇਹ ਤੂੰ ਦਸ।

ਲੀਲਾ ਨਵੀਂ ਦਿਖਾ ਕੋਈ,
ਪੂਰਨ ਲਈ ਆਪਣਾ ਪੱਖ।
ਦਸਣਾ ਹੈ ਜੋ ਦਸ ਲੈ,
ਚਾਅ ਤੂੰ ਕਰ ਲੈ ਸਾਰੇ ਹੀ ਪੂਰੇ।
ਦਿਲ ਵਿੱਚ ਨਾ ਕੁਝ ਰਹਿ ਜਾਵੇ,
ਸਭ ਕੁਝ ਸਾਹਵੇਂ ਦੇਹ ਤੂੰ ਰੱਖ।

**ਦੁਰਗਾ ਭਗਤ**

**(1)**

ਮੇਰੀ ਹਰ ਇਕ ਗੱਲ ਵਿੱਚ,
ਦੋਸ਼ ਦੇਂਦੇ ਨੇ ਕੱਢ।
ਸੁੱਖਾ ਸਿੰਘ ਜੋ ਆਖਿਆ,
ਉਹ ਵਿਚੇ ਦਿੱਤਾ ਛੱਡ।
ਜੋ ਕੁਝ ਉਸ ਨੇ ਦੱਸਿਆ,
ਉਹ ਹੈ ਸ਼ਰਧਾ ਤੁੱਲ ਸਾਰਾ।
ਚੰਡਿਕਾ ਪ੍ਰਗਟ ਹੋਈ ਦੱਸਕੇ,
ਉਸ ਨੇ ਝੰਡੇ ਦਿੱਤੇ ਗੱਡ।

**(2)**

ਹਵਨ ਜਦੋਂ ਵੀ ਕਰਦੇ ਹਾਂ,
ਮੁਸ਼ਕਲ ਆ ਜਾਂਦੀ ਹੈ ਭਾਰੀ ਜੀ।
ਇਸ ਦੀ ਵਿਧਿਆ ਕਵੀ ਨੇ,
ਕੀਤੀ ਗ੍ਰੰਥ ਵਿੱਚ ਸਾਰੀ ਜੀ।
ਜਿਵੇਂ ਕਾਲੀ ਪ੍ਰਗਟ ਵਾਲਾ ਕਾਲ,
ਆ ਗਿਆ ਸੀ ਵਿੱਚ ਵਿਚਾਲੇ।
ਸੁਖਾ ਸਿੰਘ ਕਵੀ ਨੇ,
ਗ੍ਰੰਥ ਵਿੱਚ ਇਹ ਸਾਰੀ ਗੱਲ ਵਿਚਾਰੀ ਜੀ।

**(3)**

ਆਪਣੇ ਗ੍ਰੰਥੀ ਕਵੀ ਨੇ,
ਇਹ ਵੀ ਗੱਲ ਇਕ ਦਸੀ ਸੀ।
ਕਿ ਮਾਂ ਕਾਲੀ ਨੇ,
ਪ੍ਰਗਟ ਹੋਣ ਦਛਣਾ ਦੀ ਮੰਗ ਰੱਖੀ ਸੀ।
ਪੁਤਰਾਂ ਦਾ ਬਲੀਦਾਨ,
ਮੰਗਿਆਂ ਸੀ ਗੁਰਾਂ ਪਾਸੋਂ ਪੰਡਤ ਨੇ।
ਇਸ ਤਰ੍ਹਾਂ ਗੱਲ ਦਛਨਾ ਦੀ,
ਫਿਰ ਵਿੱਚ ਵਿਚਾਲੇ ਫੱਸੀ ਸੀ।

**ਤੱਤ ਖਾਲਸਾ**

**(1)**

ਦੁਰਗਾ ਦੇ ਭਗਤਾ ਬੱਸ ਕਰ,
ਅੱਗੇ ਹੁਣ ਇਕ ਵੀ ਸ਼ਬਦ ਨਾ ਬੋਲ।
ਬਿਪਰ ਦੇ ਇਸ ਢੋਲ ਦਾ,
ਹੁਣ ਖੁਲ੍ਹ ਗਿਆ ਹੈ ਪੋਲ।
ਇਹ ਬਕਵਾਸ ਸੀ ਕਰਦਿਆਂ,
ਕੀ ਉਸ ਨੂੰ ਸ਼ਰਮ ਨਹੀਂ ਆਈ।
ਰਾਕਸ਼ ਦਾ ਮਨ ਵੀ ਭਗਤਾ,
ਇਹ ਗੱਲ ਸੁਣਕੇ ਜਾਂਦਾ ਡੋਲ।

**(2)**

ਜਿਸ ਨੇ ਐਡੀ ਗੱਲ ਕਹੀ,
ਨਾ ਰਾਕਸ਼ ਤੋਂ ਘੱਟ ਉਹ ਭਾਈ।
ਬਿਪਰ ਦੇ ਭੇਸ ਵਿੱਚ ਉਹ ਤਾਂ,
ਸੀ ਵੱਡਾ ਭਾਰਾ ਇਕ ਕਸਾਈ।
ਦੁਰਬਚਨ ਜੋ ਅਜੇਹੇ ਬੋਲਦਾ,
ਅੱਗ ਉਸ ਦੇ ਮੂੰਹ ਪਾਉਣੀ ਚਾਹੀਦੀ।
ਅਜੇਹੇ ਪਾਪੀ ਦੀ ਪਿਆਰੇ,
ਕਹਿੰਦੇ ਦੀ ਕਿਉਂ ਨਾ ਜੀਭ ਥਥਲਾਈ।

**(3)**

ਪਹਿਲਾਂ ਗਿਰੀ ਛੁਹਾਰੇ ਫੂਕੇ,
ਫਿਰ ਬਕਰਿਆਂ ਦੀ ਵਾਰੀ ਆਈ।
ਮਨ ਫੇਰ ਵੀ ਸ਼ਾਂਤ ਨਾ ਹੋਇਆ,
ਝੋਟਿਆਂ ਤੇ ਫਿਰ ਤੇਗ ਚਲਾਈ।
ਅੰਤ ਗੁਰ ਦੇ ਪੁੱਤਰ ਪਿਆਰੇ,
ਮੰਗ ਲਏ ਬਿਪਰ ਬਲੀਦਾਨ ਲਈ।
ਅਜੀਬੋ-ਗਰੀਬ ਇਸ ਵਾਰ ਦੀ,
ਓੜਕ ਦੁਖ ਸੀ ਭਾਰਾ ਭਾਈ।

**(4)**

ਗੁਰੂ ਦੇ ਪੁੱਤਰ ਖਾ ਕੇ ਹੀ,
ਜੇ ਦੇਵੀ ਨੇ ਦਰਸ਼ ਦਿਖਾਉਣੇ ਸੀ।
ਫਿਰ ਪਹਿਲਾਂ ਕਿਉਂ ਨਾ ਦਸਿਆ,
ਜਦੋਂ ਹਵਨ ਕਰਵਾਉਣਾ ਸੀ।
ਲੋੜ ਕੀ ਹਵਨ ਦੀ ਭੇਂਟ,

ਚੜ੍ਹਾਉਣ ਦੀ ਝੋਟੇ ਅਤੇ ਬਕਰੇ।
ਖੋਟੀ ਨੀਤ ਸੀ ਬਿਪਰ ਦੀ,
ਸਤਿਗੁਰ ਚੱਕਰਾਂ ਵਿੱਚ ਉਲਝਾਉਣੇ ਸੀ।

(5)

ਇਸ ਤੋਂ ਉਸਦੇ ਪਾਪੀ ਮਨ ਦੀ,
ਗੱਲ ਸਮਝ ਹੈ ਆ ਗਈ ਸਾਰੀ।
ਸੱਚਾ ਹੋਣਾ ਚਾਹੁੰਦਾ ਸੀ ਉਹ,
ਗੱਲ ਪੁੱਤਰਾਂ ਦੇ ਬਲੀਦਾਨ ਸੀ ਇਕ ਮਕਾਰੀ।
ਜਦ ਗੁਰਾਂ ਨੇ ਕਿਹਾ ਕੇ,
ਪੁੱਤਰਾਂ ਬਦਲੇ ਸਿੰਘ ਕਿੰਨੇ ਲੈ ਲਵੇ ਉਹ।
ਤਾਂ ਝੱਟ ਹੀ ਬਿਪਰ ਕਰ ਦਿੱਤੀ,
ਸੀ ਬਿਲਕੁਲ ਹੀ ਇਨਕਾਰੀ।

(6)

ਰਾਜ ਤਾਂ ਘਰ ਵਿੱਚ ਹੀ ਰਹਿੰਦਾ,
ਪੰਡਤ ਢੁਚਰ ਇਹ ਉਠਾਈ।
ਬਲੀਦਾਨ ਵੀ ਘਰ 'ਚੋਂ ਹੋਵੇ,
ਇਹੀ ਰੱਟ ਸੀ ਉਸ ਲਗਾਈ।
ਆਪਣੇ ਹੱਥਾਂ ਨਾਲ ਹੀ,
ਸੀਸ ਆਪ ਕੱਟ ਤੇਗ ਨਾਲ ਗੁਰੂ ਜੀ।
ਇਹ ਗੱਲ ਸੁਣਕੇ ਕਰੋਧ,
ਗੁਰੂ ਨੂੰ ਆ ਗਿਆ ਸੀ ਭਾਈ।

(7)

ਆਖਿਆ ਫਿਰ ਸਤਿਗੁਰਾਂ ਨੇ,
ਹੁਕਮ ਅਕਾਲ ਪੁਰਖ ਦਾ ਵਜਾਉਣਾ ਏ।
ਨਹੀਂ ਹੁਕਮ ਮੈਨੂੰ ਕੋਈ,
ਕਿ ਇਦਾਂ ਦੇਵੀ ਨੂੰ ਪੂਜਾਉਣਾ ਏ।
ਇਹ ਉਤਰ ਸੁਣ ਕੇ ਪੰਡਤ,
ਚੁਪ ਹੋ ਗਿਆ ਸੀ ਇਕ ਵਾਰੀ।
ਛੇਤੀ ਪ੍ਰਗਟ ਹੋ ਜਾਵੇਗੀ ਕਹਿੰਦਾ,
ਬਸ ਸਚੇ ਮਨ ਨਾਲ ਧਿਆਨ ਲਗਾਉਣਾ ਏ।

(8)

ਸੁਣ ਲਈ ਦੁਰਗਾ ਦਾਸ ਤੂੰ,
ਪੰਡਤ ਦੀ ਸੀ ਜੋ ਕਰਤੂਤ,
ਬੁਰਾ ਸੋਚਿਆ ਗੁਰੂ ਅੰਸ਼ ਦਾ,
ਐਸਾ ਸੀ ਉਹ ਊਤ।
ਕਿਹੋ ਜਿਹੀ ਉਹ ਦੁਰਗਾ ਪੂਜਾ,
ਘਰ ਵਿੱਚ ਤੇਗ ਚਲਾਉਣਾ ਆਖੇ।
ਬਦਲੇ ਇਸ ਦੋਸ਼ ਦੇ,
ਉਸ ਦੇ ਲਗਣੇ ਚਾਹੀਦੇ ਜੂਤ।

(9)

ਬੱਚੇ ਖਾ ਕੇ ਜੋ ਪ੍ਰਗਟ ਹੁੰਦੀ,
ਉਹ ਤਾਂ ਸੀ ਕੋਈ ਡਾਇਨ।
ਜਾਂ ਸੀ ਬਘਿਆੜੀ ਕੋਈ,
ਪਰ ਉਹ ਦੇਵੀ ਉਸ ਨੂੰ ਕਹਿਣ।
ਰਾਕਸ਼ ਵੀ ਸੀ ਬੱਚੇ ਖਾਣੀ।
ਮੂਰਖ ਲੋਕਾਂ ਸਿਰ ਚੜ੍ਹਾਈ ਸੀ ਹੋਈ।
ਬਣਕੇ ਇਹ ਦਲਾਲ,
ਲੋਕਾਂ ਨੂੰ ਠੱਗਦੇ ਰਹਿਣ।

(10)

ਇਨ੍ਹਾਂ ਲੋਕਾਂ ਪਿਛੇ ਵੀ,
ਕੀਤੇ ਸਨ ਬੜੇ ਹੀ ਕਾਰੇ।
ਗਿਰਧਰ ਸਾਧ ਨੇ ਦਸੇ ਸੀ,
ਭੇਦ ਇਨ੍ਹਾਂ ਦਾ ਸਾਰੇ।
ਗਿਰਧਰ ਸਾਧ ਦਾ ਕੁਝ ਲੁਕਾਇਆ,
ਇਕ ਇਕ ਹਾਲ ਸੁਣਾ ਦਿੱਤਾ।
ਕਿ ਕਿਵੇਂ ਲੋਕ ਇਹ,
ਪੈਂਦੇ ਰਹੇ ਦੂਜਿਆਂ ਤੇ ਭਾਰੇ।

(11)

ਜਿਵੇਂ ਬ੍ਰਾਹਮਣ ਦੇ ਵਿਵਹਾਰ ਨਾਲ,
ਕੋਈ ਨਾ ਏਥੇ ਖੁਸ਼ੀ ਰਿਹਾ।
ਵਿਸ਼ਵਮਿੱਤਰ ਹਰੀ ਚੰਦ ਦਾ,
ਇਨ੍ਹਾਂ ਕਰਕੇ ਹੀ ਰਾਜ ਗਿਆ।
ਦੁਰਜਨ ਨੇ ਰਾਜ ਗੁਆਇਆ,
ਹਰੀ ਜਗਤ ਮਾਈ ਨੇ ਲਾਜ ਗੁਆਈ।
ਬੁਰਿਆਈ ਬ੍ਰਾਹਮਣ ਨਹੀਂ ਛਡਦਾ,
ਕਵੀ ਗਿਰਧਨ ਨੇ ਹੈ ਸਚ ਕਿਹਾ।

(12)

ਇਹੋ ਜਿਹੀ ਹੀ ਨੇਕੀ ਇਨ੍ਹਾਂ,

ਗੁਰਾਂ ਨਾਲ ਵੀ ਕੀਤੀ।
ਭਾਰਥ ਨੂੰ ਪੜ੍ਹ ਕੇ ਦੇਖ ਲੈ,
ਪਾਂਡਵਾਂ ਨਾਲ ਕੀ ਕੀ ਬੀਤੀ।
ਦੁਰਜੋਧਨ ਸੀ ਜਦ ਘਾਇਲ ਹੋ ਗਿਆ,
ਦ੍ਰੋਣੀਆਂ ਸਾਹਮਣੇ ਡਿੱਗ ਗਿਆ।
ਆਉ ਕਿਸ ਤਰ੍ਹਾਂ ਕਾਲ ਤੇਰਾ,
ਤੇ ਪੁਛਿਆ ਨਾਲ ਪ੍ਰੀਤੀ।

(13)

ਦੁਰਜੋਧਨ ਨੇ ਏਦਾਂ ਕਿਹਾ ਸੀ,
ਪੰਜੇ ਪਾਂਡਵਾਂ ਨੇ ਜੋ ਭਾਊ।
ਸੀਸ ਉਨ੍ਹਾਂ ਦੇ ਕੱਟ ਕੇ,
ਜੋ ਵੀ ਹੈ ਲਿਆਊ।
ਸੀਸ ਕੱਟੇ ਲਿਆ ਕੇ,
ਮੈਨੂੰ ਜਦੋਂ ਵੀ ਦਿਖਾਏ ਜਾਣਗੇ।
ਪ੍ਰਾਣ ਉਦੋਂ ਹੀ ਤਿਆਗਾਂ ਗਾ,
ਤਾਂ ਸ਼ਾਂਤੀ ਮਨ ਨੂੰ ਆਊ।

(14)

ਕਿਹਾ ਅਸਤਾਮੀ ਝੱਟ ਹੀ,
ਇਹ ਤਾਂ ਮੈਂ ਹੁਣੇ ਹੀ ਕਰ ਦਿਖਲਾਵਾਂ।
ਕਲਮ ਕਰਕੇ ਸਿਰ ਪੰਜਾਂ ਦੇ,
ਮੈਂ ਜਲਦੀ ਹੀ ਲੈ ਆਵਾਂ।
ਪੰਜੇ ਪੁੱਤਰ ਦਰੋਪਤੀ ਦੇ,
ਅੱਗੇ ਸੁੱਤੇ ਸੀ ਹੋਏ।
ਪੰਜੇ ਹੀ ਸੀਸ ਕੱਟ ਕੇ,
ਉਹ ਮੁੜਿਆ ਚਾਵਾਂ-ਚਾਵਾਂ।

(15)

ਦੁਰਜੋਧਨ ਅੱਗੇ ਧਰ ਦਿੱਤੇ,
ਲਿਆ ਕੇ ਸੀਸ ਜਦੋਂ ਸਾਰੇ।
ਹੱਕਾ ਬੱਕਾ ਰਹਿ ਗਿਆ,
ਇਹ ਤਾਂ ਮੇਰੇ ਭਤੀਜੇ ਪਿਆਰੇ।
ਰੋਇਆ ਧਾਹਾਂ ਮਾਰੇ,
ਕਹਿੰਦਾ ਸਾਡਾ ਬੰਸ਼ ਹੈ ਮੁਕਿਆ।
ਮੇਰਾ ਵੈਰ ਤਾਂ ਭਾਈਆਂ ਨਾਲ ਸੀ।
ਕਿ ਮਾਰੇ ਗਏ ਇਹ ਵਿਚਾਰੇ।

(16)

ਰੁਦਨ ਕਰਦਿਆਂ ਪ੍ਰਾਣ ਦਿੱਤੇ,
ਇਸ ਮਨ ਬਿਪਰਾਂ ਦੇ ਕਾਰੇ।
ਕਿਹਾ ਦ੍ਰੋਪਤੀ ਸੀਸ ਲਿਆਵੇ,
ਜਿਸ ਨੇ ਮੇਰੇ ਪੁੱਤਰ ਮਾਰੇ।
ਦੁਖਿਆਰੀ ਦ੍ਰੋਪਤੀ,
ਪ੍ਰਾਨ ਤਿਆਗਣ ਨੂੰ ਤਿਆਰ ਸੀ।
ਕਹਿੰਦੀ ਮੈਂ ਮੁਰਦੇ ਦੇਖ ਕੇ ਬਚਾਂਗੀ,
ਜੋ ਮੇਰੇ ਪੁੱਤਰਾਂ ਦੇ ਹਤਿਆਰੇ।

(17)

ਗੁਸਾ ਖਾ ਕੇ ਭੀਮ ਸੈਨ,
ਦ੍ਰੋਣੀ ਨੂੰ ਘੜੀਸ ਲਿਆਇਆ।
ਕਈ ਕੋਹ ਤੋਂ ਪਕੜ ਕੇ,
ਦ੍ਰੋਪਤੀ ਨੂੰ ਸੀ ਜਾ ਦਿਖਲਾਇਆ।
ਫਿਰ ਵੀ ਦੁਖਿਆਰੀ ਛੱਤ੍ਰੀ ਨੂੰ,
ਉਹਦੇ 'ਤੇ ਆ ਤਰਸ ਗਿਆ ਸੀ।
ਜਾਨੋਂ ਨਾ ਮਾਰੋ ਇਸ ਨੂੰ,
ਸੀਸ ਤੋਂ ਜੂੜਾ ਲਾਹੁਣ ਲਈ ਸੀ ਫੁਰਮਾਇਆ।

(18)

ਕਟਿਆ ਜੂੜਾ ਭੀਮ ਨੇ,
ਹੁਕਮ ਦੀ ਕੀਤੀ ਭਰਪਾਈ।
ਕਰੀ ਭਲਾਈ ਬ੍ਰਾਹਮਣ ਦੀ,
ਜਿਸ ਪਾਂਡਵਾਂ ਦੀ ਅੰਸ਼ ਮੁਕਾਈ।
ਇਹੀ ਕੰਮ ਸੀ ਗੁਰੂ ਨੇ ਕੀਤਾ,
ਪੁੱਤਰਾਂ ਦਾ ਬਲੀਦਾਨ ਜਿਸ ਮੰਗਿਆ।
ਫਿਰ ਵੀ ਇਸ ਪੰਡਤ ਨੇ,
ਦੇਵੀ ਨਹੀਂ ਸੀ ਪ੍ਰਗਟਾਈ ।

(19)

ਇਹੋ ਜਿਹੇ ਲਛਣ ਦੇਖਕੇ,
ਬ੍ਰਾਹਮਣ ਨੂੰ ਕਾਲ ਬਗੜ ਤੋਂ ਬੁਰਾ ਸੁਦਾਉਂਦੇ।
ਇਸ ਤੋਂ ਅੱਗੇ ਦਸ ਦੇ,
ਕੀ ਉਹ ਸੀ ਕਹਿਰ ਕਮਾਉਂਦੇ।
ਬਖਸ਼ੇ ਰੱਬ ਇਨ੍ਹਾਂ ਤੋਂ,
ਇਹ ਹੁੰਦੇ ਦਿਲ ਦੇ ਖੋਟੇ।

ਅੱਗ ਬੁਝਾਉਂਦੇ ਨਹੀਂ,
ਸਗੋਂ ਹੋਰ ਤੇਲ ਨੇ ਪਾਉਂਦੇ।

**(20)**

ਹਰ ਇਕ ਮੰਗ ਪੰਡਤ ਦੀ,
ਛੱਡੀ ਨਹੀਂ ਸੀ ਕੋਈ।
ਫਿਰ ਵੀ ਦੁਰਗਾ ਕਿਉਂ ਨਾ,
ਦੱਸ ਪ੍ਰਗਟ ਹੋਈ।
ਬੂਰਦੇ ਲਡੂ ਦੀ ਹੈ ਲੀਲਾ,
ਜੋ ਖਾਂਦਾ ਤੇ ਨਾ ਖਾਂਦਾ ਵੀ ਪਛਤਾਉਂਦਾ ਹੈ,
ਇਹੋ ਜਿਹੇ ਪਾਪੀ ਦੁਸ਼ਟ ਨੂੰ,
ਕਿਤੇ ਵੀ ਮਿਲਦੀ ਨਹੀਂ ਢੋਈ।

**ਦੁਰਗਾ ਭਗਤ**

**(1)**

ਸ਼ੰਕਾ ਤੇਰੀ ਦੂਰ ਹੋਈ,
ਦੇਖੋ ਦੁਰਗਾ ਪ੍ਰਗਟ ਹੋਈ।
ਸਮਾਂ ਭਿਆਨਕ ਆਇਆ,
ਸਹਾਰ ਨਾ ਸਕਿਆ ਕੋਈ।
ਦੇਖਣ ਵਾਲੇ ਨੱਸ ਗਏ,
ਜੋਤ ਦਾ ਸੇਕ ਨਾ ਹੋਇਆ ਸਹਾਰ।
ਪੰਡਤ ਵੀ ਸਮਝਾਕੇ ਗੁਰ ਨੂੰ,
ਪ੍ਰਾਣ ਬਚਾਕੇ ਆਪਣੇ ਸੋਈ।

**(2)**

ਅਕੇਲੇ ਰਹਿ ਗਏ ਗੁਰੂ ਜੀ,
ਮੇਲੇ ਹੋਏ ਦੁਰਗਾ ਦਰਬਾਰੇ।
ਖੜ ਕੀਤਾ ਜਾਪ ਫਿਰ,
ਸਤਿਗੁਰੂ ਜੀ ਪਿਆਰੇ।
ਭਵਾਨੀ ਨੇ ਫਿਰ ਸਨਮੁੱਖ ਹੋ ਕੇ,
ਸਤਿਗੁਰਾਂ ਨੂੰ ਵਰ ਸੀ ਦਿੱਤੇ।
ਉਸੇ ਵੇਲੇ ਬ੍ਰਾਹਮਣ ਨੇ,
ਇਹ ਸੀ ਉਦੋਂ ਵਚਨ ਉਚਾਰੇ।

**(3)**

ਕਾਲੀ ਦਾ ਆਗਮਨ ਹੈ,
ਸਮਾਂ ਭਿਆਨਕ ਆਇਆ ਹੈ।
ਤੁਸੀਂ ਚਿੰਤਾ ਨਹੀਂ ਕਰਨੀ,
ਦ੍ਰਿੜ ਰਹਿਣਾ ਜਿਵੇਂ ਸਮਝਾਇਆ ਹੈ।
ਤੁਸੀਂ ਤਾਂ ਜਾਣੀ ਜਾਣ ਹੋ,
ਛੁਪਿਆ ਨਹੀਂ ਕੋਈ ਭੇਦ ਤੁਹਾਥੋਂ।
ਕਾਰਜ ਹੋਣੇ ਸਿਧ ਸਾਰੇ ਹੀ,
ਕਰੋ ਜਾਪ ਜਿਵੇਂ ਭੇਤ ਬਤਾਇਆ ਹੈ।

**ਤੱਤ ਖਾਲਸਾ**

**(1)**

ਊਠ ਦੇ ਲਿਬੜ ਵਾਂਗਰਾਂ,
ਅੱਗੇ ਨਾ ਵਧਦਾ ਜਾਹ।
ਪਹਿਲਾਂ ਮੈਨੂੰ ਦੱਸਦੇ,
ਠੀਕ ਏਸੇ ਦਾ ਕੋਈ ਰਾਹ।
ਜਾਣਬੁੱਝ ਕੇ ਭਲਿਆ,
ਤੂੰ ਬਣਿਆ ਫਿਰੇ ਗਵਾਰ।
ਬੇੜੀ ਦਾ ਕੀ ਬਣੇਗਾ,
ਜੇ ਅਧਵਾਟੇ ਡੋਲ ਜਾਣੇ ਮਲਾਹ।

**(2)**

ਪੰਡਤ ਤਾਂ ਹਾਲਾਤ ਸੀ ਜਾਣਦਾ,
ਜਿਵੇਂ ਉਸ ਨੇ ਵਰਨਣ ਹੈ ਕਰਿਆ।
ਫਿਰ ਕਿਉਂ ਆਪ ਹੀ,
ਉਹ ਇਨ੍ਹਾਂ ਤੋਂ ਸੀ ਡਰਿਆ।
ਨਦੀ ਦੇ ਤਾਰੂ ਪਿਆਰਿਆ,
ਤੈਰਨ ਤੋਂ ਕਦੀ ਵੀ ਡਰਦੇ ਨਾ।
ਸੱਪਾਂ ਦੇ ਖਿਡਾਰੀ ਨੇ ਜਿਵੇਂ,
ਸੱਪਾਂ ਕਦੀ ਡਰ ਕੇ ਨਹੀਂ ਫੜਿਆ।

**(3)**

ਮੱਤਾਂ ਦੇਂਦੇ ਗੁਰਾਂ ਨੂੰ,
ਆਪ ਡਰਦਾ ਸੀ ਨਸਿਆ।
ਉਸ ਪੰਡਤ ਦੇ ਮਨ ਵਿੱਚ,
ਡਰ ਸੀ ਏਨਾ ਕੁ ਵਸਿਆ।
ਨਸੇ ਜਾਂਦੇ ਓਸਨੂੰ,
ਜੀਭ ਸੀ ਹੱਥ ਦੀ ਕੱਢੀ।
ਇਹ ਸਭ ਛਲ ਕਪਟ ਸੀ,
ਜੋ ਪੰਡਤ ਨੇ ਸੀ ਦੱਸਿਆ।

**(4)**

ਕੀ ਗੁਰੂ ਜੀ ਤੇ ਪੰਡਤ ਦਾ,
ਰਹਿਣਾ ਇਸ ਧਰਤੀ 'ਤੇ ਭਾਈ।
ਇਸ ਡਰ ਤੋਂ ਜਾਨ ਬਚਾਕੇ,
ਕੀ ਜਿਆਦਾ ਸੀ ਸੁਖਦਾਈ।
ਕਿਨਾਰਾ ਇਸ ਤੋਂ ਕਰਨਾ,
ਤੇ ਪੈਸੇ ਇਕੱਠੇ ਕਰਨਾ ਕੰਮ ਸੀ ਉਹ ਦਾ।
ਉਹਦਾ ਪਹਿਲਾ ਧਰਮ ਸੀ,
ਹੁੰਦਾ ਗੁਰੂ ਜੀ ਦਾ ਉਹ ਸਹਾਈ।

(5)

ਇਸ ਵੇਲੇ ਉਹ ਧੀਰਜ ਦੇਂਦਾ,
ਫਰਜ਼ ਉਹ ਪੂਰਾ ਕਰਦਾ।
ਵੇਖਿਆ ਸੀ ਜੇ ਭਿਆਨਕ ਸਮਾਂ,
ਰਲਕੇ ਸਤਿਗੁਰਾਂ ਦੇ ਸੰਗ ਲੜਦਾ।
ਪਹਿਲਾਂ ਕਦੇ ਅਜੇਹਾ ਵੇਲਾ,
ਸਤਿਗੁਰੂ ਨਹੀਂ ਸੀ ਆਇਆ।
ਸਾਥ ਦੇਣ ਦੀ ਵਜਾਏ ਪੰਡਤ,
ਨੱਸ ਗਿਆ ਉਸੇ ਵੇਲੇ ਡਰਦਾ।

(6)

ਅਜੇਹੇ ਸਮੇਂ ਭਲੇ ਪੁਰਸ਼,
ਏਦਾਂ ਦੀ ਕਦੀ ਨਾ ਕਰਦੇ।
ਚੋਰਾਂ ਵਾਂਗੂ ਕਦੇ ਨਹੀਂ ਨੱਸਦੇ,
ਡੱਟ ਕੇ ਨੇ ਉਹ ਖੜਦੇ।
ਔਖੇ ਵੇਲੇ ਹੀ ਮਿੱਤਰ,
ਮਿੱਤਰ ਦੇ ਕੰਮ ਆਉਂਦੇ ਨੇ।
ਪਰ ਬਿਪਰ ਵਰਗੇ ਝੂਠੇ,
ਔਖੀ ਘੜੀ ਵੇਖ ਕੇ ਡਰਦੇ।

(7)

ਇਸ ਤਰ੍ਹਾਂ ਤਾਂ ਉਹ ਪਿਆਰੇ,
ਚੋਰਾਂ ਦਾ ਵੀ ਚੋਰ ਸੀ।
ਔਖੇ ਵੇਲੇ ਸਾਥ ਛਡ ਗਿਆ,
ਪਾਪੀ ਦਿਲ ਦਾ ਕਮਜ਼ੋਰ ਸੀ।
ਨੱਸਣ ਦੇ ਉਸ ਬਹਾਨੇ ਕੀਤੇ,
ਤੇ ਸਤਿਗੁਰ ਨੂੰ ਸੀ ਡਰਾਉਣਾ ਚਾਹਿਆ।
ਵੱਡਾ ਸੀ ਉਹ ਠੱਗ ਭਾਰੀ,
ਜਿਸ ਮਨ ਹੋਰ ਤੇ ਮੁੱਖ ਹੋਰ ਸੀ।

(8)

ਮੈਂ ਕਹਿ ਦਿਆਂਗਾ ਡਰ ਗਏ ਸਤਿਗੁਰ,
ਦੁਰਗਾ ਦੀ ਝਾਲ ਝੱਲ ਨਹੀਂ ਹੋਈ।
ਤਾਂ ਹੀ ਦੁਰਗਾ ਪੂਜਨ ਦੀ,
ਕਿਰਿਆ ਹੱਲ ਨਹੀਂ ਹੋਈ।
ਇਸ ਵਿੱਚ ਮੇਰਾ ਕੋਈ ਦੋਸ਼ ਨਹੀਂ,
ਆਖਰ ਮੇਰੇ ਤੇ ਭਰੋਸਾ ਕਰ ਲੈਣਗੇ।
ਨਿਰਾਸ਼ ਗੁਰੂ ਜੀ ਹੋਣਗੇ,
ਤੇ ਝੂਠੀ ਮੇਰੀ ਗਲ ਨਹੀਂ ਹੋਈ।

(9)

ਇਸ ਨਾਲੋਂ ਚੰਗਾ ਸੀ ਕਿ,
ਉਹ ਨਾਲ ਗੁਰੂ ਦੇ ਬੈਠਾ ਰਹਿੰਦਾ।
ਦੁਰਗਾ ਦੇ ਸਾਹਮਣੇ ਬਹਿਕੇ,
ਤੇ ਜੋ ਆਖਣ ਸੁਣਨਾ ਸੀ ਕਹਿੰਦਾ।
ਗੁਰਾਂ ਦੇ ਸੰਗ ਬਹਿ ਕੇ ਪੰਡਤ,
ਅੱਖੀਂ ਸਭ ਕੁਝ ਵੇਖਦਾ ਉਹ,
ਅਤੇ ਪ੍ਰਗਟ ਹੋਈ ਦੁਰਾ ਦੇ,
ਖੁਦ ਹੀ ਦਰਸ਼ਨ ਕਰ ਲੈਂਦਾ।

(10)

ਫ਼ਖ਼ਰ ਨਾਲ ਫਿਰ ਕਹਿੰਦਾ,
ਮੈਂ ਹਾਂ ਪੰਡਤ, ਜਿਸ ਨੇ ਤੂੰ ਪ੍ਰਗਟਾਈ।
ਇਸ ਬਦਲੇ ਵਿੱਚ ਕੋਈ ਵਖਰਾ,
ਦੇ ਦੇ ਵਰ ਮੈਨੂੰ ਕੋਈ ਮਾਈ।
ਦੁਰਗਾ ਨੇ ਫਿਰ ਖੁਸ਼ ਹੋ ਕੇ,
ਤੈਨੂੰ ਭੱਦਨ ਮੁੰਡਨ ਦਾ ਹੱਕ ਦੇ ਦੇਂਦੀ।
ਮੈਨੂੰ ਵੀ ਹਿੱਸਾ ਮਿਲੇ,
ਕੀਤੀ ਜੋ ਨਾਈਆਂ ਜੋ ਕਮਾਈ।

(11)

ਉਜੈਨੋ ਚਲ ਕੇ ਦੱਤਾ ਨੰਦ,
ਜੋ ਦੇਵੀ ਦੇ ਦਰਸ਼ਨ ਨੂੰ ਸੀ ਆਇਆ।
ਪੈਸੇ ਵੀ ਪੱਲਿਉਂ ਸੀ ਖਰਚੇ,
ਪੈਂਡਾ ਵੀ ਬਹੁਤ ਹੀ ਲੰਮਾ ਮੁਕਾਇਆ।
ਫਿਰ ਉਹ ਅਭਾਗਾ ਹੀ ਪੰਡਤ,
ਜਿਸ ਨੇੜੇ ਆ ਕੇ ਦਰਸ਼ਨ ਨਹੀਂ ਸੀ ਕੀਤੇ।

ਇਸ ਤੋਂ ਸਿੱਧ ਹੁੰਦਾ ਹੈ ਭਾਈ,
ਕਿ ਦਰਸ਼ਨ ਨਹੀਂ, ਇਕੱਠੀ ਕਰਨੀ ਸੀ ਮਾਇਆ।

(12)

ਸਭ ਜਾਣੀ ਜਾਣ ਸੀ,
ਕਲਗੀਧਰ ਪਰ ਉਪਕਾਰੀ ਸੀ।
ਸਮਝ ਗਏ ਸੀ ਉਹ,
ਜੋ ਪੰਡਤ ਦੀ ਕੁੱਲ ਮਕਾਰੀ ਸੀ।
ਦੱਛਣਾ ਲੈਣ ਵਾਲੇ ਪੰਡਤ,
ਕਿਵੇਂ ਗੁਰੂ ਨੂੰ ਸੀ ਡਰਾ ਸਕਦੇ।
ਉਸ ਵੇਲੇ-ਪੰਡਤ ਨੂੰ ਗੁਰ,
ਇਹ ਇਕ ਬਾਤ ਉਚਾਰੀ ਸੀ।

(13)

ਰਹਾਂਗਾ ਮੈਂ ਇਕੱਲਾ ਏਥੇ,
ਤੂੰ ਪੰਡਤਾ ਏਥੋਂ ਚਲਿਆ ਜਾਹ।
ਝੱਲ ਲਿਆਂਗਾ ਆਪੇ ਹੀ ਮੈਂ,
ਹੱਲਾ ਜੇ ਕੋਈ ਪਿਆ ਮੈਨੂੰ ਆ।
ਤੇਰੀ ਹਰ ਇਕ ਪੰਡਤਾ,
ਸਮਝ ਆ ਗਈ ਹੈ ਚਾਲ ਮੈਨੂੰ,
ਵਿਦਾ ਕਰਕੇ ਫਿਰ ਦੱਤੇ ਨੂੰ,
ਇਕੱਲੇ ਗੁਰਾਂ ਨੇ ਸੀ ਲਿਆ ਆਸਣ ਲਾ।

(14)

ਅਸੀਂ ਕੋਈ ਨਿਆਣੇ ਨਹੀਂ,
ਜੋ ਡਰਕੇ ਨੱਸ ਜਾਵਾਂਗੇ।
ਇਹ ਵੀ ਪੂਰਾ ਕਰਕੇ,
ਪੰਡਤਾ ਅਸੀਂ ਤੈਨੂੰ ਝੂਠ ਲਾਵਾਂਗੇ।
ਦੇਵੀ ਦੇ ਭਗਤਾ ਇਹ ਵੀ,
ਸਮਝ ਕੇ ਤੂੰ ਵਿਚਾਰ ਕਰ ਲੈ।
ਤੇ ਦੇਵੀ ਪ੍ਰਗਟ ਕਿੱਦਾਂ ਹੋਓ,
ਤੂੰ ਦਸ ਅਸੀਂ ਸੁਣਦੇ ਜਾਵਾਂਗੇ।

**ਦੁਰਗਾ ਭਗਤ**

(1)

ਸਾਰੇ ਹੀ ਜਦੋਂ ਆ ਗਏ ਸੀ,
ਰਹਿ ਗਏ ਸੀ ਸਤਿਗੁਰ ਇਕੱਲੇ।
ਨਾ ਕੋਈ ਪਖੰਡੀ ਨਾ ਮਨੁੱਖ ਰਿਹਾ,
ਸੱਭ ਆ ਗਏ ਸੀ ਥਲੇ।
ਚਾਰ ਕੋਹ ਤੱਕ ਸੁੰਨਸਾਨ ਸੀ,
ਉਥੇ ਰਿਹਾ ਨਾ ਕੋਈ ਸੀ।
ਉਦੋਂ ਪ੍ਰਗਟ ਹੋਈ ਦੁਰਗਾ,
ਹੋ ਗਈ ਸੀ ਉਦੋਂ ਬੱਲੇ-ਬੱਲੇ।

(2)

ਏਂਦਾ ਪ੍ਰਗਟ ਹੋ ਗਈ ਸੀ,
ਸੁੱਖਾ ਸਿੰਘ ਸੀ ਸੱਚ ਸੁਣਾਇਆ।
ਤੂੰ ਮੈਨੂੰ ਝੂਠਾ ਸੀ ਦਸਿਆ,
ਤੇ ਪੰਡਤ ਉਤੇ ਸੀ ਦੋਸ਼ ਲਗਾਇਆ।
ਭਵਾਨੀ ਪ੍ਰਗਟ ਹੋਣ ਦੀ,
ਨਹੀਂ ਸੀ ਝੂਠ ਕਹਾਣੀ।
ਪ੍ਰਗਟ ਹੋ ਕੇ ਦਿੱਤੀ ਤੇਗ ਉਸਨੇ,
ਜਿਦਾਂ ਸਤਿਗੁਰ ਨੇ ਸੀ ਚਾਹਿਆ।

(3)

ਵਾਕਿਆ ਓਸ ਸਮੇਂ ਦਾ,
ਪ੍ਰਬਤਾਂ ਨੂੰ ਸੀ ਕੰਬਣ ਲਾਇਆ।
ਖੂਬ ਚਲੀ ਹਨੇਰੀ ਸੀ।
ਪਹਾੜਾਂ ਨੂੰ ਵੀ ਸੀ ਉਡਾਇਆ।
ਬੱਦਲ ਗੱਜੇ ਬੇ-ਤਹਾਸ਼ਾ,
ਬਿਜਲੀ ਵੀ ਚਮਕੀ ਬੜੀ ਸੀ।
ਮਚ ਗਿਆ ਸੀ ਭੂਚਾਲ,
ਸਾਰੀ ਧਰਤੀ ਪਰ ਜਲ ਸੀ ਛਾਇਆ।

(4)

ਪ੍ਰਗਟ ਸੀ ਜਦੋਂ ਹੋਈ ਭਵਾਨੀ,
ਰੂਪ ਦੀ ਉਹ ਸ਼ਾਹ ਕਾਲੀ ਸੀ।
ਲਾਟਾਂ ਮੂੰਹ 'ਚੋਂ ਨਿਕਲਦੀਆਂ,
ਜਿਵੇਂ ਤੰਦੂਰ 'ਚ ਜਾਲੀ ਸੀ।
ਗਲ ਦੇ ਵਿੱਚ ਸੱਪ ਲਕਟਦੇ,
ਦੇਖ ਕੇ ਸਭ ਸੀ ਡਰ ਗਏ।
ਗੁਰੂ ਜੀ ਨੂੰ ਵਰ ਦੇਣ ਲਈ,
ਸੂਰਤ ਉਸ ਨੇ ਦਿਖਾਲੀ ਸੀ।

(5)

ਨਹੀਂ ਸੀ ਉਥੇ ਹੋਰ ਕੋਈ,

ਗੁਰ ਨੇ ਜਦ ਦੁਰਗਾ ਨੂੰ ਰਿਝਾਇਆ।
ਜਦ ਸੀ ਇਹ ਵਾਕਿਆ ਹੋਇਆ,
ਤਾਂ ਚੌਦਾਂ ਲੋਕਾਂ ਜੈਕਾਰਾ ਸੀ ਲਾਇਆ।
ਹੁਣ ਦੱਸ ਕੀ ਬਾਕੀ ਰਹਿ ਗਿਆ,
ਤੈਨੂੰ ਹੁਣ ਮੰਨਣਾ ਪੈਣਾ ਏ।
ਤੂੰ ਚੀਜ ਭਲਾਂ ਕੀ ਦਸ ਦੇ,
ਜਦ ਗੁਰ ਨੇ ਦੁਰਗਾ ਤਾਈਂ ਧਿਆਇਆ।

(6)

ਮੁਕ ਗਿਆ ਏ ਝਗੜਾ,
ਤੇ ਸਾਰਾ ਕਿੱਸਾ ਹੈ ਮੁੱਕਿਆ।
ਹੁਣ ਤੂੰ ਸ਼ਰਮਿੰਦਾ ਹੋਇਆ,
ਤੇ ਭਰਮ ਹੈ ਸਾਰਾ ਟੁਟਿਆ।
ਹੁਣ ਸ਼ੰਕਾ ਕੋਈ ਰਹੀ ਨਹੀਂ,
ਜਦ ਜਵਾਲਾ ਹੋ ਗਈ ਪ੍ਰਗਟ।
ਹੁਣ ਦਾ ਪ੍ਰਗਟ ਹੋਣ ਦਾ,
ਨਹੀਂ ਭੇਦ ਕੋਈ ਹੈ ਲੁਕਿਆ।

(7)

ਪੂਜਾ ਕਰੋ ਉਸ ਦੇਵੀ ਦੀ,
ਤੇ ਮੰਨ ਚਿੰਦਿਆ ਫਲ ਪਾਓ।
ਧੰਨ ਹੈ ਸੁਖਾ ਸਿੰਘ,
ਗੁਣ ਉਸੀ ਦੇ ਹੁਣ ਗਾਓ।
ਗ੍ਰੰਥ ਰਚਕੇ ਉਸ ਨੇ,
ਭੁਲੇਖੇ ਦੂਰ ਨੇ ਕੀਤੇ।
ਸਚਾਈ ਆਪ ਸਮਝੋ,
ਅਤੇ ਹੋਰਾਂ ਨੂੰ ਵੀ ਸਮਝਾਓ।

**ਤੱਤ ਖਾਲਸਾ**

(1)

ਵਾਹ ਉਏ ਅਕਲ ਦੇ ਅੰਨਿਆ,
ਇਹ ਕੀ ਤੂੰ ਬਣਤ ਬਣਾਈ।
ਆਪਣੀਆਂ ਗਲਾਂ ਦੀ ਆਪੇ,
ਕਰੀ ਜਾਨਾ ਏਂ ਤੂੰ ਵਡਿਆਈ।
ਕਰਾਂਮਾਤਾਂ ਦੀਆਂ ਸਿਫਤਾਂ ਕਰਕੇ,
ਐਵੇਂ ਹੀ ਖੁਸ਼ ਹੋਈ ਜਾਦੈਂ ਤੂੰ।
ਹਵਾ ਵਿੱਚ ਤੂੰ ਤੀਰ ਚਲਾਵੇਂ,
ਇਸ ਵਿੱਚ ਦਿਸਦੀ ਨਹੀਂ ਸਚਾਈ।

(2)

ਗੱਲਾਂ ਨਾਲ ਤੂੰ ਭੁਚਾਲ ਲਿਆਂਦੇ,
ਅਤੇ ਪਹਾੜ ਉਡਾ ਦਿਤੇ।
ਸਮੁੰਦਰ ਵਿੱਚ ਉਛਾਲ ਲਿਆ ਕੇ,
ਨਦੀਆਂ ਨਾਲੇ ਸਭ ਭਰਾ ਦਿੱਤੇ।
ਦੇਵੀ ਨੇ ਜੋ ਪਹਾੜ ਉਖਾੜੇ,
ਕੀ ਕੋਈ ਅੱਖੀਂ ਵੇਖਿਆ ਹੈ ਤੂੰ।
ਕਿਥੇ ਨੇ ਉਹ ਸਮੁੰਦਰ ਭਾਈ,
ਜਿਨ੍ਹਾਂ ਵਿੱਚ ਸੀ ਪਿੰਡ ਡੁਬਾ ਦਿੱਤੇ।

(3)

ਜਿਥੋਂ ਲੋਕੀਂ ਉਜੜੇ ਸਨ,
ਕੀ ਉਹ ਥਾਂ ਤੂੰ ਵਿਖਾ ਸਕਦੈਂ।
ਚੌਦਾਂ ਲੋਕ ਕਿਵੇਂ ਸੀ ਕੰਬੇ।
ਉਸ ਭੁਚਾਲ ਦਾ ਸੀਨ ਲਿਆ ਸਕਦੈਂ?
ਜਾਂ ਹੋਰ ਨਿਸ਼ਾਨੀ ਦਸਦੇ ਕੋਈ,
ਭੁਚਾਲਾਂ ਨਾਲ ਦੁਰਦਸ਼ਾ ਜੋ ਹੋਈ।
ਨਿਸ਼ਾਨੀ ਕੋਈ ਤੈਨੂੰ ਲਭਣੀ ਨਹੀਂ,
ਨਾਹੀਂ ਝੂਠ ਨੂੰ ਸਚ ਬਣਾ ਸਕਦੈਂ।

(4)

ਬਹੁਤੇ ਯੁਗ ਨਹੀਂ ਬੀਤੇ,
ਇਹ ਤਾਂ ਗਲ ਦੋ ਸੌ ਸਾਲ ਪੁਰਾਣੀ ਹੈ।
ਫਿਰ ਕੋਈ ਕਿਉਂ ਨਹੀਂ ਲਭਦੀ,
ਕੋਈ ਇਕ ਵੀ ਜੋ ਨਿਸ਼ਾਨੀ ਹੈ?
ਜਦ ਦੇਵੀ ਨੇ ਆਪਣੇ ਬੋਲ ਨਾਲ,
ਜੋੜਾ ਪੁੱਟ ਪਹਾੜ ਦਿਤੇ ਸੀ ਭਾਈ।
ਕੀ ਕੋਈ ਥਾਂ ਦਿਖਾ ਸਕਦਾ ਤੂੰ,
ਜਾਂ ਕੋਈ ਮਨਘੜਤ ਕਹਾਣੀ ਹੈਂ?

(5)

ਕਿਹੜੇ ਪਿੰਡ ਡੁਬੇ ਸੀ ਉਦੋਂ,
ਜਦੋਂ ਸਮੁੰਦਰ ਵਿੱਚ ਉਛਾਲ ਸੀ ਆਏ?
ਚਲ ਕੇ ਤੂੰ ਦਿਖਾ ਦੇ ਮੈਨੂੰ,
ਕੀ ਕੀ ਭਾਣੇ ਗਏ ਸੀ ਵਰਤਾਏ?
ਇਕ ਨਦੀ ਹੀ ਮਾਣ ਨਹੀਂ ਹੁੰਦੀ,
ਉਹ ਹੀ ਤੂਫਾਨ ਲਿਆ ਦਿੰਦੀ ਹੈ।
ਸਦੀਆਂ ਤੀਕਰ ਕਦੀ ਨਾ ਮਿਟਦੇ,
ਇੰਨੇ ਵੱਡੇ ਜੋ ਕਹਿਰ ਵਗਾਏ।

ਚਲਦਾ

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਬਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ। ਫੋਨ ਨੰ: 0172-5072937

### ਚਿੱਠੀ

ਉਸ ਨੇ ਮੀਰ ਮਸੱਦੀ ਸੱਦੇ, ਸਲਾਹ ਮਸ਼ਵਰਾ ਕਰਕੇ ਚਿੱਠੀ ਲਿਖੀ। ਅਜ਼ ਜ਼ਾਨਬ ਸੂਬਾ ਸਰਹੰਦ ਅੱਗੇ ਲਖਮੀਰ ਸ਼ਮੀਰ ਖਾਂ ਵਾਲੀਏ ਦੀਨਾ। ਆਪ ਨੂੰ ਮੁਤਲਾ ਕੀਤਾ ਜਾਂਦਾ ਹੈ। ਹਮੇ ਪਤਾ ਚਲਾ ਹੈ। ਕਿ ਤੁਮਾਰੇ ਪਾਸ ਹਿੰਦ ਦਾ ਪੀਰ (ਜੋ ਹਕੂਮਤ ਮੁਗਲੀਆ ਕਾ ਸ਼ਾਹੀ ਬਾਗ਼ੀ ਹੈ) ਠਹਿਰਾ ਹੂਆ ਹੈ। ਹਮਾਰਾ ਹੁਕਮ ਸੁਣਤੇ ਹੀ ਹਮਾਰੇ ਸਾਹਮਣੇ ਪੇਸ਼ ਕਰੋ, ਵਰਨਾ ਤੁਮਾਰੇ ਸਾਥ ਭੀ ਉਸ ਜੈਸਾ ਸਲੂਕ ਕੀਆ ਜਾਏਗਾ।

**ਹੁਕਮ ਵਜੀਦ ਖਾਂ ਸੂਬਾ ਸਰਹੰਦ**
**ਮੋਹਰ ਅਦਾਲਤ**

ਇਹ ਚਿੱਠੀ ਲੈ ਕੇ ਇਕ ਖਾਸ ਸਵਾਰ ਆਇਆ ਤੇ ਰਾਇ ਭਰਾਵਾਂ ਨੂੰ ਦਿਤੀ। ਰਾਏ ਭਰਾਵਾਂ ਕਿਹਾ ਕਿ ਅਸੀਂ ਸਲਾਹ ਕਰਕੇ ਲਿਖ ਭੇਜਾਂਗੇ। ਸਵਾਰ ਵਾਪਸ ਚਲਾ ਗਿਆ। ਇਨ੍ਹਾਂ ਸਾਰੇ ਭਰਾਵਾਂ ਨੇ ਮਿਲ ਬਹਿ ਕੇ ਇਕ ਚਿੱਠੀ ਤਿਆਰ ਕੀਤੀ। ਅਤੇ ਆਪਣੇ ਖਾਸ ਆਦਮੀ ਦੇ ਹੱਥ ਭੇਜੀ ਤੇ ਉਸ ਨੂੰ ਜਬਾਨੀ ਸੁਨੇਹਾ ਵੀ ਦਿੱਤਾ। ਕਿ ਚਿੱਠੀ ਦੇ ਕੇ ਦੋ ਚਾਰ ਦਿਨ ਉਥੇ ਰਹਿ ਕੇ ਸੂਬੇ ਦੀ ਨੀਯਤ ਦਾ ਪਤਾ ਕਰਣਾ। ਜੇ ਉਹ ਚੜ੍ਹਾਈ ਦੀ ਤਿਆਰੀ ਵਿੱਚ ਹੋਵੇ ਤਾਂ ਦੇਰ ਨਹੀਂ ਕਰਣੀ। ਫੌਰਨ ਖਬਰ ਦੇਣੀ। ਇਹ ਕਹਿ ਕੇ ਵਿਦਾ ਕੀਤਾ। ਚਿੱਠੀ ਦਾ ਮਜ਼ਮੂਨ ਇਸ ਤਰ੍ਹਾਂ ਲਿਖਿਆ।

### ਉੱਤਰ ਚਿੱਠੀ ਕਾ ਦੀਨਾ

ਅਜ਼ ਜ਼ਾਨਬ ਰਾਇ ਲਖਮੀਰ ਅਰ ਸ਼ਮੀਰ ਕਿ ਅੱਗੇ ਵਜ਼ੀਦ ਖਾਂ ਸੂਬਾ ਸਰਹੰਦ। ਆਪ ਜੀ ਕੀ ਚਿੱਠੀ ਮਿਲੀ ਉਤਰ ਇਸ ਤਰ੍ਹਾਂ ਹੈ। ਆਪ ਦੇ ਪੀਰ ਆਪ ਪਾਸ ਆਉਂਦੇ ਹਨ। ਅਤੇ ਉਨ੍ਹਾਂ ਦੀ ਖਿਦਮਤ ਕਰਤੇ ਹੈ। ਇਸੀ ਤਰ੍ਹਾਂ ਹਮਾਰੇ ਪੀਰ ਭੀ ਹਮਾਰੇ ਪਾਸ ਆਏ ਹੈਂ, ਉਨਕੀ ਸੇਵਾ ਕਰਨੀ ਹਮਾਰਾ ਫਰਜ਼ ਹੈ। ਔਰ ਹਮ ਸੇਵਾ ਕਰ ਰਹੇ ਹੈਂ। ਹਮ ਖੁਸ਼ ਕਿ ਗੁਰੂ ਜੀ ਜੈਸੇ ਹਮ ਬਣੇ। ਮਗਰ ਇਤਨਾ ਕਰਮ ਕਹਾਂ? ਗੁਰੂ ਜੀ ਕੇ ਹੁਕਮ ਕੇ ਅੰਦਰ ਤੋਂ ਹਮ ਹੈਂ ਹੀ, ਇਸ ਲੀਏ ਉਨ ਕੋ ਕੈਸੇ ਭੇਜ ਸਕਤੇ ਹੈਂ। ਆਪ ਨੇ ਜੋ ਯਹਿ ਲਿਖਾ ਹੈ ਕਿ 'ਤੁਮਾਰਾ ਵੁਹੀ ਹਾਲ ਹੋਗਾ' ਸੋ ਉਸ ਕੀ ਹਮੇ 'ਕੁਛ ਪ੍ਰਵਾਹ ਨਹੀਂ। ਅਬ ਨਾ ਹਮ ਇਕੇਲੇ ਹਾਂ ਨਾ ਗੁਰੂ ਜੀ ਇਕੱਲੇ ਹੈਂ, ਆ ਕਰ ਦੇਖ ਲੋ। ਕਿਸ ਭਾ ਤੁਲਦੀ ਹੈ।

ਗੁਰੂ ਜੀ ਤਾਂ ਨਾਲ ਦੇ ਪਿੰਡਾਂ ਵਿੱਚ ਗੁਰਮਤ ਦਾ ਪ੍ਰਚਾਰ ਕਰਦੇ ਤੇ ਸ਼ਿਕਾਰ ਆਦਿ ਖੇਡਦੇ ਰਹੇ ਸਨ। ਇਕ ਦਿਨ ਹਜ਼ੂਰ ਨੇ ਸੋਚ ਕੇ ਦੀਨੇ ਪਿੰਡ ਬੈਠ ਕੇ ਜ਼ਫਰ ਨਾਮਾ ਲਿਖ ਭਾਈ ਦਯਾ ਸਿੰਘ ਨੂੰ ਅਹਿਮਦਾਬਾਦ ਔਰੰਗਜ਼ੇਬ ਨੂੰ ਭੇਜਿਆ ਸੀ। ਲਖਮੀਰ ਤੇ ਗੁਰੂ ਜੀ ਨੂੰ ਓਸ ਸਵਾਰ ਨੇ ਆ ਖਬਰ ਦਿਤੀ ਕਿ ਵਜ਼ੀਦੇ ਨੇ ਆਪਣੇ ਜਰਨੈਲ ਹਸਨ ਖਾਂ ਨੂੰ ਏਧਰ ਦੀ ਚੜ੍ਹਾਈ ਵਾਸਤੇ ਹੁਕਮ ਦੇ ਦਿਤਾ ਹੈ ਤੇ ਓਹ ਆਪਣੀ ਤਿਆਰੀ ਕਰ ਰਿਹਾ ਹੈ।

ਗੁਰੂ ਸਾਹਿਬ ਨੇ ਸੁਣਦਿਆਂ ਹੀ ਜੰਗੀ ਤਿਆਰੀਆਂ ਅਰੰਭ ਦਿਤੀਆਂ, ਹਥਿਆਰ ਬੰਦ ਫੌਜ ਲਈ ਜਵਾਨ ਨੌਕਰ ਰਖਣੇ ਸ਼ੁਰੂ ਕਰ ਦਿਤੇ ਤੇ ਸਿੰਘ ਭੀ ਹੌਲੀ ਹੌਲੀ ਸਨਦ ਬੰਦ ਹੋਕੇ ਕਾਫੀ ਗਿਣਤੀ ਵਿੱਚ ਪਹੁੰਚ ਗਏ। ਜੰਗ ਲਈ ਕਿਲ੍ਹੇ ਦੀ ਭਾਲ ਕਰਣ ਲੱਗੇ। ਕਿਉਂ ਜੋ ਦੀਨੇ ਪਿੰਡ ਵਿੱਚ ਨਾ ਕੋਈ ਕਿਲ੍ਹਾ ਹੀ ਸੀ। ਨਾ ਹੀ ਕੋਈ ਹੋਰ ਅਜੇਹੀ ਹਵੇਲੀ ਸੀ। ਦਾਨ ਸਿੰਘ ਬਰਾੜ ਨੇ ਕਪੂਰੇ ਦੇ ਕਿਲ੍ਹੇ ਦੀ ਦੱਸ ਪਾਈ ਸੀ। ਸਾਹਿਬ ਅਜੇ ਇਸ ਬਾਰੇ ਸੋਚ ਹੀ ਰਹੇ ਸਨ। ਕਿ ਸੂੰਹੇ ਨੇ ਖਬਰ ਦਿਤੀ ਕਿ ਵਜੀਦ ਖਾਂ ਸੂਬਾ ਸੱਤ ਅੱਠ ਹਜ਼ਾਰ ਫੌਜ ਲੈ ਕੇ ਏਧਰ ਆ ਰਿਹਾ ਹੈ। ਸਤਿਗੁਰਾਂ ਦਾਨ ਸਿੰਘ ਬਰਾੜ ਕੋਲੋਂ ਪੁਛਿਆ, ਕਿ ਤੂੰ ਇਸ ਇਲਾਕੇ ਦਾ ਜਾਣੂੰ ਹੈਂ ਕੋਈ ਚੰਗਾ ਜਿਹਾ ਕਿਲ੍ਹਾ ਦੱਸ, ਜਿਥੇ ਲੜਾਈ ਲਈ ਪੈਰ ਜਮਾ ਲਈਏ। ਉਸ ਨੇ ਕਪੂਰੇ ਦਾ ਕਿਲ੍ਹਾ ਹੀ ਫੇਰ ਵੀ ਦਸਿਆ। (ਕਪੂਰਾ ਚੁਰਾਸੀ ਪਿੰਡਾਂ ਦਾ ਚੌਧਰੀ ਸੀ)

ਸਤਿਗੁਰਾਂ ਕੋਟ ਕਪੂਰੇ ਵਲ ਧਾਈ ਕਰ ਲਈ। ਰਸਤੇ ਵਿੱਚ ਲੋਕਾਂ ਬੜੀ ਸੇਵਾ ਕੀਤੀ। ਸ਼ਸਤ੍ਰ ਘੋੜੇ ਆਦਿ ਪੇਸ਼ ਕੀਤੇ। ਦੁਧ ਦਹੀਂ ਨਾਲ ਚੰਗੀ ਸੇਵਾ ਕੀਤੀ। ਓਥੋਂ ਅੱਗੇ

ਚਾਲੇ ਪਾਏ। ਰਾਇ ਸ਼ਮੀਰ ਵੀ ਸ਼ਾਂਗਲ* ਭਰ ਕੇ ਨਾਲ ਤੁਰਿਆ।ਲੋੜ ਪੈਣ ਤੇ ਸੇਵਾ ਪਾਣੀ ਪਿਲਾਣ ਦੀ ਕਰਦਾ ਰਿਹਾ। ਕਪੂਰੇ ਕਿਲ੍ਹਾ ਨਹੀਂ ਦਿਤਾ। ਗੁਰੂ ਜੀ ਸੋਢੀ ਕੌਲ ਜੀ ਕੋਲ ਰਹੇ ਸੀ ਏਥੇ ਹੀ ਨੀਲੇ ਬਸਤਰ ਉਤਾਰੇ ਤੇ ਸਫੈਦ ਬਸਤਰ ਪਾਏ ਸੀ। ਭਾਵੇਂ ਕਪੂਰੇ ਨੇ ਏਥੇ ਆ ਮਾਫ਼ੀ ਮੰਗੀ ਸੀ ਕਪੂਰੇ ਦੇ ਪੁਤਰਾਂ ਤੇ ਕੌਲ ਜੀ ਦੇ, ਪੋਤਰੇ ਨੇ ਅੰਮ੍ਰਿਤ ਛਕਿਆ ਸੀ ਏਥੋਂ ਖਦਰਾਣੇ ਦੀ ਢਾਬ ਦੇ ਪਾਣੀ ਤੇ ਜਾ ਕਬਜਾ ਕੀਤਾ। ਵਜੀਦੇ ਦੇ ਫੌਜੀ ਵੀ ਪਹੁੰਚ ਗਏ ਸਨ। ਚੰਗੀ ਜੋਰ ਦੀ ਲੜਾਈ ਹੋਈ। ਏਥੇ ਹੀ ਸ਼ਮੀਰ ਨੇ ਆਪਣੀ ਸ਼ਾਂਗਲ ਤੋਂ ਪੂਰਾ ਕੰਮ ਲਿਆ। ਗਰਮੀ ਦੇ ਦਿਨ ਸਨ ਗੁਰੂ ਕੇ ਸਿੰਘਾਂ ਨੂੰ ਭਰ ਭਰ ਕੇ ਲਿਆ ਪਿਆਉਂਦਾ ਤੇ ਤਾਜ਼ਾ ਦਮ ਕਰਦਾ ਸੀ ਸਰਹੰਦੀ ਫੌਜ ਪਾਣੀ ਖੁਨੋ ਘਾਬਰ ਗਈ ਪਾਣੀ ਤੇ ਕਬਜ਼ਾ ਸਿੰਘਾਂ ਦਾ ਸੀ। ਜਰਨੈਲ ਹਸਨ ਖਾਂ ਨੂੰ ਹੋਰ ਕੋਈ ਸੂਝ ਨਹੀਂ ਆਉਂਦੀ ਸੀ। ਪਾਣੀ ਦੀਆਂ ਭਰੀਆਂ ਨਾਲ ਲੈ ਆਂਦੀਆਂ ਮਸ਼ਕਾਂ ਮੁਕ ਗਈਆਂ ਸਨ। ਆਖਰ ਸੈਂਕੜੇ ਜਵਾਨ ਮਰਵਾ ਕੇ ਪਿਛਾਂ ਨੂੰ ਹਟਿਆ। ਗੁਰੂ ਜੀ ਦੇ ਚਾਲੀ ਸਿੰਘ ਸ਼ਹੀਦ ਹੋਏ। ਸ਼ਹੀਦਾਂ ਦਾ ਸਸਕਾਰ ਕਰਕੇ ਜਦ ਗੁਰੂ ਜੀ ਬੈਠੇ ਤਾਂ ਹੋਰ ਸਿੰਘਾਂ ਦੀ ਸੇਵਾ ਦੇ ਨਾਲ ਸ਼ਮੀਰ ਦੀ ਸੇਵਾ ਦੀ ਸ਼ਲਾਘਾ ਕਰਦੇ ਰਹੇ। ਇਸ ਤਰ੍ਹਾਂ ਸਤਿਗੁਰਾਂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

### ਖਾਂਨਾ

ਸਾਹਿਬ ਕਪੂਰੇ ਦੇ ਭਰਾ ਕੋਲੋਂ ਚੱਲਕੇ ਅੱਗੇ ਜਾ ਰਹੇ ਸਨ ਤਾਂ ਇਕ ਪਿੰਡ ਆਇਆ, ਓਥੇ ਸਾਹਮਣਿਉਂ ਖਾਂਨਾ ਆਉਂਦਾ ਮਿਲਿਆ। ਓਨੇ ਗੁਰੂ ਜੀ ਨਾਲ ਭੀੜ ਭੜੱਕਾ ਵੇਖ ਕੇ ਸਮਝਿਆ, ਕਿ ਕੋਈ ਪੀਰ ਆ ਰਿਹਾ ਹੈ। ਝੁਕ ਕੇ ਸਲਾਮ ਕੀਤੀ। ਸਾਹਿਬਾਂ ਪੁਛਿਆ, ਭਾਈ ! ਇਹ ਕਿਹੜਾ ਪਿੰਡ ਹੈ, ਅੱਗੋਂ ਓਸ ਆਦਰ ਤੇ ਪਿਆਰ ਨਾਲ ਆਖਿਆ, ਜੀ ਇਹ ਤਾਂ ਪੰਜ ਸੱਤ ਜੈਤੋ ਦੀਆਂ ਝੁਗੀਆਂ ਹਨ। ਹੋਰ ਇਹ ਕੋਈ ਵੱਡਾ ਪਿੰਡ ਨਹੀਂ। ਹੁਕਮ ਹੋਵੇ ਮੈਂ ਦੁਧ ਲਿਆਂਵਾ, ਜਾਂ ਖਾਣਾ ਤਿਆਰ ਕਰਾਵਾਂ। ਮਹਾਰਾਜ ਨੇ ਕਿਹਾ, ਦੁਧ ਤੇ ਖਾਣੇ ਦੀ ਐਸ ਵੇਲੇ ਲੋੜ ਨਹੀਂ। ਨਾਲ ਹੀ ਵਰ ਦਿੱਤਾ। ਕਿ ਅਜ ਇਹ ਝੁਗੀਆਂ ਹਨ। ਕਿਸੇ ਦਿਨ ਨੂੰ ਇਹ ਵੱਡਾ ਨਗਰ ਬਣੇ ਗਾ। ਏਥੋਂ ਦੇ ਲੋਕ ਬੜੇ ਜਵਾਨ ਤੇ ਬਹਾਦਰ ਹੋਣਗੇ। ਅਤੇ ਏਥੇ ਲੰਗਰ ਚਲਣਗੇ। ਤਦ ਨੂੰ ਉਸ ਨੇ ਦੁਧ ਲੈ ਆਂਦਾ ਤੇ ਲੋੜਵੰਦਾਂ ਨੇ ਛਕਿਆ।

ਏਥੋਂ ਚਲਕੇ ਗੁਰੂ ਜੀ ਕੋਟ ਕਪੂਰੇ ਆਏ। ਫੌਜਾਂ ਵੇਖ ਕਪੂਰੇ ਨੇ ਪੁਛਿਆ ਕਿ ਕੌਣ ਸਾਹਿਬ ਹਨ? ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਜੀ ਹਨ ਤਾਂ ਭਾਈ ਦਿਆਲ ਸਿੰਘ ਨੂੰ ਨਾਲ ਲੈ ਦਰਸ਼ਨਾਂ ਨੂੰ ਆਇਆ ਇਕ ਘੋੜਾ ਤੇ ਸੌ ਰੁਪਿਆ ਪੇਸ਼ ਕੀਤਾ। ਭਾਈ ਧਰਮ ਸਿੰਘ ਜੀ ਨੇ ਕਿਲ੍ਹਾ ਪੁਛਿਆ। ਤਾਂ ਡਰ ਗਿਆ, ਥਿਥਕਦਾ ਬੋਲਿਆ, ਮੈਨੂੰ ਫਾਂਸੀ ਲੁਆਓਗੇ ਕਿਲ੍ਹਾ ਉਡ ਜਾਊ। ਤਾਂ ਸਤਿਗੁਰਾਂ ਕਿਹਾ ਤੇਰੀ ਭਾਵਨਾਂ ਤੇ ਰੇ ਨਾਲ ਹੈ ਏਵੇਂ ਹੋ ਜਾਊ। ਆਪ ਓਥੋਂ ਉਠ ਤਿੰਨਾਂ ਕੋਹਾਂ ਤੇ ਢਿਲਵੀਂ ਜਾ ਰਹੇ।

### ਸਿਆਮਾ ਡੋਗਰ

ਢਿਲਵੀਂ ਗੁਰੂ ਜੀ ਸੋਢੀ ਕੌਲ (ਜੋ ਪ੍ਰਿਥੀ ਚੰਦ ਦਾ ਪੋਤਰਾ ਸੀ) ਕੋਲ ਆ ਟਿਕੇ, ਸੋਢੀ ਕੌਲ ਜੀ ਨੇ ਬੜਾ ਸਤਿਕਾਰ ਤੇ ਸੇਵਾ ਕੀਤੀ। ਗੁਰੂ ਜੀ ਨੇ ਕੇਸੀਂ ਇਸ਼ਨਾਨ ਕਰਨ ਲੱਗੇ ਤਾਂ ਸੋਢੀ ਜੀ ਨੇ ਸਫੈਦ ਬਸਤਰ ਲਿਆ ਪੇਸ਼ ਕੀਤੇ ਅਤੇ ਨੀਲਾ ਬਾਣਾ ਉਤਾਰਨ ਲਈ ਪ੍ਰੇਰਨਾ ਕੀਤੀ। ਤਾਂ ਹਜ਼ੂਰ ਨੇ ਸਫੈਦ ਬਸਤਰ "ਨੀਲ ਬਸਤਰ ਲੈ ਕਪੜੇ ਫਾੜੇ ਤੁਰਕ ਪਠਾਨੀ ਅਮਲ ਕਿਆ" ਪਹਿਰੇ। ਏਥੇ ਹੀ ਕਪੂਰੇ ਫਿਰ ਆਪਣੇ ਪੁਤਰ ਲੈ ਕੇ ਆ ਮੁਆਫੀ ਮੰਗੀ। ਕੋਲੋਂ ਸੋਢੀ ਕੌਲ ਜੀ ਨੇ ਵੀ ਸਫਾਰਸ਼ ਕੀਤੀ। ਸਤਿਗੁਰ ਜੀ ਨੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਤਾਂ ਕਪੂਰੇ ਦੇ ਪੁਤ ਪੋਤਰੇ ਤੇ ਸੋਢੀ ਕੌਲ ਦੇ ਪੋਤਰੇ ਅਭੈ ਸਿੰਘ ਨੇ ਅੰਮ੍ਰਿਤ ਛਕਿਆ। ਏਥੇ ਹੀ ਕਪੂਰੇ ਪਾਸੋਂ ਚੰਗੀ ਜਗ੍ਹਾ ਪੁੱਛੀ ਸੀ ਤੇ ਕਪੂਰੇ ਨੇ ਖਦਰਾਣੇ ਦੀ ਢਾਬ ਦੀ ਦਸ ਪਾਈ ਸੀ। ਅਤੇ ਖਾਨੇ ਨੂੰ ਨਾਲ ਘਲਿਆ ਸੀ। ਅਤੇ ਨਾਲ ਹੀ ਰਹਿਣ ਨੂੰ ਕਿਹਾ ਸੀ।ਏਨੇ ਨੂੰ ਭੌਰ ਵਾਲੇ ਬਖਸ਼ਾ ਸਿੰਘ ਤੇ ਚਾਰ ਹੋਰ ਸਾਥੀਆਂ ਆ ਕੇ ਦਸਿਆ ਕਿ ਸੂਬੇ ਸਰਹੰਦ ਦੀ ਫੌਜ ਆ ਰਹੀ ਹੈ। ਚਾਰ ਪੰਜ ਦਿਨਾਂ ਤਕ ਏਥੇ ਪਹੁੰਚ ਜਾਏਗੀ। ਹਜ਼ੂਰ ਢਿਲਵਾਂ ਤੋਂ ਚਲਕੇ ਜੈਤੋ ਦੇ ਲਾਗੇ ਸੁਨਿਆਰ ਪਿੰਡ ਆ ਡੇਰਾ ਕੀਤਾ। ਏਥੇ ਸਿਆਮਾ ਨਾਂ ਦਾ ਡੋਗਰ ਰਹਿੰਦਾ ਸੀ। ਇਸ ਨੂੰ ਗੁਰੂ ਜੀ ਦੇ ਆਵਨ ਦੀ ਸੋ ਮਿਲੀ ਤਾਂ ਇਸ ਨੂੰ ਚਾਅ ਚੜ੍ਹ ਗਿਆ। ਇਸ ਨੇ ਆਪਣੇ ਧੰਨ ਭਾਗ ਸਮਝੇ। ਇਸ ਨੂੰ ਮਾਲਕ ਨੇ ਸਭ

** ਸਾਂਗਲ - ਪਾਣੀ ਦੀ ਮਸ਼ਕ*

ਕੁੱਝ ਦੇ ਰਖਿਆ ਸੀ। ਇਸ ਦੀਆਂ ਮੱਝਾਂ ਦਾ ਖੰਧਾ (ਵੱਗ) ਛਿੜਦਾ ਸੀ। ਇਸ ਨੇ ਗੁਰੂ ਜੀ ਦੀ ਆਉ ਭਗਤ ਵਿਚ ਕੋਈ ਕਸਰ ਨਾ ਛੱਡੀ, ਆਪਣੀਆਂ ਮੱਝਾਂ ਦਾ ਮਣਾਂ ਮੂੰਹੀ ਦੁਧ ਲਿਆ ਰਖਿਆ, ਹੋਰ ਰਾਸ਼ਨ ਪਾਣੀ ਵੀ ਲਿਆ ਦਿੱਤਾ। ਗੁਰੂ ਜੀ ਕਾ ਲੰਗਰ ਚੰਗਾ ਬਣਿਆ। ਇਸ ਨੇ ਵੀ ਲੰਗਰ ਦੀ ਪੰਗਤ ਵਿੱਚ ਬੈਠ ਕੇ ਛਕਿਆ। ਬੜਾ ਸੁਆਦ ਆਇਆ। ਪ੍ਰਸੰਨ ਹੋ ਤਾੜੀਆਂ ਮਾਰਨ ਲੱਗਾ। ਪ੍ਰਸ਼ਾਦ ਛਕ ਕੇ ਗੁਰੂ ਜੀ ਦੇ ਘੋੜਿਆਂ ਨੂੰ ਦਾਣਾ ਪੱਠਾ ਦਿੱਤਾ। ਗੁਰੂ ਜੀ ਇਸ ਤੇ ਬੜੇ ਪ੍ਰਸੰਨ ਹੋਏ। ਖੁਸ਼ ਹੋ ਕੇ ਕਈ ਵਰ ਦਿੱਤੇ। ਏਥੋਂ ਦੇ ਤਿੰਨ ਜੱਟ ਅਤਰਾ, ਚਤਰਾ ਤੇ ਮਧਰਾ ਨੇ ਅੰਮ੍ਰਿਤ ਛਕਿਆ। ਸਿੱਖ ਬਣ ਕੇ ਗੁਰੂ ਜੀ ਦੀ ਫੌਜ ਦੇ ਨਾਲ ਰਲ ਫੌਜ ਵਿੱਚ ਭਰਤੀ ਹੋ ਕੇ ਨਾਲ ਟੁਰ ਪਏ।

**ਜੰਗ ਮੁਕਤਸਰ**

ਕਪੂਰੇ ਦੇ ਦੱਸੇ ਤੇ ਸਤਿਗੁਰ ਫੌਜਾਂ ਨੂੰ ਨਾਲ ਲੈ ਕੇ ਖਦਰਾਣੇ ਦੀ ਢਾਬ ਦੇ ਕੰਢੇ ਜਾ ਡੇਰੇ ਲਾਏ। ਏਥੇ ਹੀ ਮਾਝੇ ਦੇ ਸਿੰਘ ਮਾਈ ਭਾਗੋ ਦੀ ਕਮਾਨ ਹੇਠਾਂ ਆ ਰਲੇ ਸਨ। ਜਦ ਪਿਛੋਂ ਸਰਹੰਦੋਂ ਵਜੀਦੇ ਦੀ ਫੌਜ ਹਸਨ ਖਾਂ ਦੀ ਅਗਵਾਈ ਹੇਠ ਆ ਕਪੂਰੇ ਦੇ ਨਾਲ ਏਧਰ ਆਈ ਤਾਂ ਝਾੜਾਂ ਵਿੱਚ ਬੈਠੇ ਸਿੰਘਾਂ ਅਚੇਤ ਬੰਦੂਕਾਂ ਦੇ ਫਾਇਰ ਕੀਤੇ ਕਈ ਮਰੇ ਵੇਖ ਫੌਜ ਨੂੰ ਠਲਾ ਪੈ ਗਿਆ। ਉਹਨਾਂ ਸਮਝਿਆ, ਗੁਰੂ ਜੀ ਏਥੇ ਹਨ। ਹਾਲਾਂ ਕਿ ਅਗਾਂ ਢਾਬ ਦੇ ਕੰਢੇ ਦੀ ਮਿੱਟੀ ਦੀ ਆੜ ਵਿੱਚ ਸੀ। ਗੁਰੂ ਜੀ ਇਸ ਤੋਂ ਅੱਗੇ ਉੱਚੇ ਟਿੱਬੇ (ਜਿਥੇ ਹੁਣ ਗੁਰਦੁਆਰਾ ਟਿੱਬੀ ਸਾਹਿਬ ਹੈ) ਜਾ ਬੈਠੇ ਸਨ। ਤਾਂਕਿ ਦੂਰੋਂ ਉੱਚੀ ਥਾਂ ਤੋਂ ਵੇਖ ਕੇ ਤੀਰ ਆਦਿ ਚਲਾਏ ਜਾਣ। ਵਜੀਦੇ ਦੀ ਫੌਜ ਨੂੰ ਵਣਾਂ ਅਤੇ ਝਾੜਾਂ ਦਾ ਓਹਲਾਂ ਹੋਣ ਕਰਕੇ ਦਿਸਦਾ ਕੁਝ ਨਹੀਂ ਸੀ। ਸਿੰਘਾਂ ਫਿਰ ਦੁਗਾੜੇ ਛੱਡੇ। ਸੈਂਕੜੇ ਪਠਾਣ ਅਥਵਾ ਮੁਗਲ ਮਰੇ। ਏਥੇ ਹੁਣ ਇਹ ਵੀ ਅੰਨ੍ਹੇ ਵਾਹ ਗੋਲੀਆਂ ਦੋ ਪਾਸਿਆਂ ਤੋਂ ਚਲ ਰਹੀਆਂ ਸਨ। ਜਦ ਸਿੰਘਾਂ ਪਾਸੋਂ ਗੋਲੀਆਂ ਬਰੂਦ ਮੁੱਕ ਗਏ ਤਾਂ ਤਲਵਾਰਾਂ ਨੇਜੇ ਆਦਿ ਨਾਲ ਜੰਗ ਦਾ ਪੈਂਤੜਾ ਬੰਨ੍ਹ ਦਿੱਤਾ। ਦੋਨਾਂ ਪਾਸਿਆਂ ਦੇ ਸੂਰਮੇ ਅੱਗੇ ਵਧ ਵਧ ਲੜਨ ਤੇ ਜੂਝਨ ਲੱਗੇ। ਵਿਸਾਖ ਦੀ ਧੁੱਪ ਸੀ। ਮਾਲਵੇ ਦੇ ਰੇਤੇ ਦੇ ਉਡਣ ਨਾਲ ਮੂੰਹ ਤੇ ਨਾਸਾਂ ਭਰੀਆਂ ਗਈਆਂ। ਸਾਹ ਆਉਣਾ ਔਖਾ ਹੋ ਗਿਆ। ਪਿਆਸ ਨੇ ਜ਼ੋਰ ਪਾਇਆ, ਪਾਣੀ ਪਾਣੀ ਹੋਣ ਲੱਗਾ। ਵਜੀਦੇ ਨੇ ਕਪੂਰੇ ਤੋਂ ਪੁਛਿਆ, ਪਾਣੀ ਕਿਥੋਂ ਮਿਲੇਗਾ।. ਉਸ ਨੇ (ਕਪੂਰੇ) ਕਿਹਾ। ਏਥੇ ਪਾਣੀ ਕਿਥੇ? ਪਾਣੀ ਤਾਂ ਏਥੋਂ ਪਿਛਾਂਹ ਹੱਟ ਕੇ ਦੱਸ ਕੋਹਾਂ ਤੇ ਮਿਲ ਪਾਏਗਾ। ਦੂਜੇ ਪਾਸੇ ਭਾਵੇਂ ਢਾਬ ਤੇ ਕੰਢੇ ਦੇ ਹੀ ਸਨ। ਪਰ ਸ਼ਮੀਰ ਨੇ ਕਿਸੇ ਨੂੰ ਢਾਬ ਤਕ ਵੀ ਜਾਣ ਨਹੀਂ ਦਿੱਤਾ। ਆਪਣੀ ਸਾਂਗਲ ਲੈ ਕੇ ਵਗਦੀਆਂ ਗੋਲੀਆਂ ਤੇ ਤਲਵਾਰਾਂ ਵਿੱਚ ਭੱਜਾ ਫਿਰਦਾ ਸੀ ਤੇ ਪਾਣੀ ਪਿਲਾ ਕੇ ਤਾਜ਼ਾ ਦਮ ਤਿਆਰ ਬਰਤਿਆਰ ਕਰ ਦੇਂਦਾ ਸੀ ਤੇ ਉਸ ਦੇ ਆਦਮੀ ਤਲਵਾਰਾਂ ਵਾਹ ਰਹੇ ਸਨ।

ਓਧਰ ਵਜੀਦਾ, ਹਸਨਅਲੀ ਤੇ ਕਪੂਰਾ ਸਲਾਹਾਂ ਕਰ ਰਹੇ ਸਨ। ਬੜੀ ਡੂੰਘੀ ਸੋਚ ਵਿਚਾਰ ਪਿਛੋਂ ਫੈਸਲਾ ਹੋਇਆ ਕਿ ਜੰਗ ਦੇ ਲੜਦੇ ਲੜਦੇ ਪਿਛਾਂ ਹਟਿਆ ਜਾਏ। ਐਵੇਂ ਪਾਣੀ ਦੀ ਥੁੜ ਤੋਂ ਆਦਮੀ ਨਾ ਮਰਵਾਏ ਜਾਣਾ। ਸੋ ਐਸਾ ਹੀ ਕੀਤਾ ਗਿਆ ਫਿਰ ਵੀ ਸੈਂਕੜੇ ਫੌਜੀ ਮਾਰੇ ਗਏ। ਮੈਦਾਨ ਜੰਗ ਵਿਹਲਾ ਹੋਇਆ ਗੁਰੂ ਜੀ ਟਿਬੀ ਤੋਂ ਉੱਤਰ ਕੇ ਆਏ ਸ਼ਹੀਦਾਂ ਤੇ ਫਟੜਾਂ ਦੀ ਦੇਖ ਭਾਲ ਕੀਤੀ ਗਈ। ਪੰਜ ਹਜ਼ਾਰੀ ਦਸ ਹਜ਼ਾਰੀ ਆਦਿ ਵਰ ਦਿਤੇ। ਭਾਈ ਮਾਂਹ ਸਿੰਘ ਨੂੰ ਫਟੜ ਵੇਖ ਗੋਡੇ ਤੇ ਪਾਇਆਂ ਮੂੰਹ ਝਾੜ ਕੇ ਪੁਛਿਆ ਸਿੰਘਾ ਬੋਲ ਕੀ ਚਾਹੁੰਨਾ ਹੈਂ। ਸਿੱਖ ਨੇ ਬੇਦਾਵਾ ਪਾੜਨ ਦੀ ਮੰਗ ਕੀਤੀ। ਹਜ਼ੂਰ ਨੇ ਤੱਤ ਛਿਨ ਮੰਗ ਪ੍ਰਵਾਨ ਕੀਤੀ ਓਸੇ ਵੇਲੇ ਖੀਸੇ ਵਿਚੋਂ ਬੇਦਾਵੇ ਵਾਲਾ ਕਾਗਜ਼ ਕਢ ਪਾੜ ਦਿੱਤਾ। ਇਨ੍ਹਾਂ ਅੱਖਰਾਂ ਨੂੰ 'ਭਾਗ' ਨੇ ਇਸ ਤਰ੍ਹਾਂ ਕਲਮਬੰਦ ਕੀਤਾ ਹੈ:-

ਗੁਰੂ ਜੀ– ਦੂਰ ਦੁਰਾਡਿਓਂ ਉਡ ਆਏ ਭਵਰੇ,
ਉੱਠ ਉੱਠ ਕੇ ਜ਼ਰਾ ਖੁਸ਼ਬੋ ਲੈ ਲੈ।
ਜੀਵਨ ਤਿਆਗੀਆਂ ਸਮਾਂ ਪ੍ਰਵਾਨਿਆ ਓਏ,
ਜਗਤ ਜੋਤ ਦੀ ਜ਼ਰਾ ਤੂੰ ਲੋ ਲੈ ਲੈ।
ਹਿੰਦ ਦੇਸ ਅਜ਼ਾਦੀ ਦੇ ਮਜਨੂੰਆ ਓਏ,
ਮੁਕਤੀ ਲੈਲਾ ਦੀ ਅਜ ਤੂੰ ਸੋ ਲੈ ਲੈ।
ਕਰਜ਼ਾ ਅਜ ਮੁਕਾ ਲੈ ਥਾਣੀਆਂ ਓਏ,
ਜਿਹੜਾ ਹਈ ਲੇਖਾ ਅਜ ਓਹ ਲੈ ਲੈ।
ਮੰਗ ਮੰਗ ਨਿਸੰਗ ਨਾ ਸੰਗ ਮੂੰਹੋਂ,
ਬੋਲ ਬਲ੍ਹਾਂ ਤੋਂ ਕੱਢ ਕੇ ਬੋਲਦੇ ਤੂੰ।
ਮਣਾਂ ਮੂੰਹੀਂ ਨਾ ਰੱਖੀਂ ਤੂੰ ਮੰਨ ਅੰਦਰ,
ਨੀਵੇਂ ਉਚੜੇ ਤੋਲ ਭਾਵੇਂ ਤੋਲਦੇ ਤੂੰ।

ਮਾਂਹ ਸਿੰਘ-ਸਿਸਕੀ ਭਰੀ ਤੇ ਹੌਕਾ ਲੇ ਆਖੇ,
ਰੁੱਤ ਖਿਜ਼ਾਂ ਵਿੱਚ ਫੁਲ ਖੁਸ਼ਬੋ ਕਿਥੋਂ?
ਦਿਸੇ ਹਨੇਰ ਘੁੱਪ ਘੇਰ ਰਾਤ ਮੱਸਿਆ ਦੀ,
ਚੰਦ ਚੌਧਵੀਂ ਦੀ ਅੱਜ ਲੋ ਕਿਥੇ?
ਓਹ ਤਾਂ ਰਾਜ ਮਹੱਲਾਂ ਵਿੱਚ ਵਾਸ ਕਰਦੀ,
ਜੰਗਲ ਬਾਰ ਵਿੱਚ ਲੈਲਾ ਦੀ ਸੋ ਕਿਥੇ ?
ਕਰਜਾ ਦੇਣ ਵਾਲਾ ਕਰਜ ਖਾਹ ਬਣੇ,
ਐਡੇ 'ਭਾਗ' ਕਿਥੇ? ਐਡੇ ਢੋ ਕਿਥੇ।
ਜੇਠ ਵਿਸਾਖ ਦੀ ਗਰਮੀਂ ਨੇ ਜੋਰ ਪਾਇਆ,
ਵਗੇ ਲੋ ਤਤੀ ਠੰਢੀ ਵਾ ਕਿਥੇ।
'ਭਾਗ' ਸੜੇ ਅਨਪੜੇ ਚਾਟੜੇ ਦੇ,
ਦੱਸੇ ਕੀ ? ਬੇ-ਦਾ-ਵਾ* ਕਿਥੇ।
ਗੁਰੂ ਜੀ- ਲੋਭੀ ਰਮਜ਼ ਹੈ ਗੁਝੇ ਇਸ਼ਾਰਿਆਂ 'ਚੋਂ,
ਭਾਵੇਂ ਧਨ ਸਤਲੁਜੇ ਰੋਹੜ ਆਇਆ।
ਯਾਦ ਪਿਤਾ ਦੀ ਰਾਜ ਮਹੱਲ ਸਾਰੇ,
ਨਾਲੇ ਪੁਰੀ ਅਨੰਦ ਨੂੰ ਛੋਡ ਆਇਆ।
ਨੀਲਾ, ਬਾਜ, ਤਿਆਗ ਇਕ ਯਾਦ ਕੀਤਾ,
ਭਾਂਡਾ ਦੂਈ ਦਵੈਤ ਦਾ ਫੋੜ ਆਇਆ।
ਅਪਣਾ ਸਾਰਾ ਸਰਬੰਸ ਹੀ ਬੋੜ ਆਇਆ,
ਨਾਤਾ ਪੱਕਾ ਗੁਰਸਿੱਖੀ ਦਾ ਜੋੜ ਆਇਆ।
ਦਿਲ ਖੋਹਲ ਦਖਾਵਾਂ ਮੈਂ ਮਹਾਂ ਸਿੰਘਾ,
ਸਗੋਂ ਕਮਰ ਕੱਸਾ ਨਾਲੇ ਝਾੜ ਦੇਵਾਂ।
ਵੇਖ ਤਕ ਉਤਹਾਂ ਨੂੰ ਨਿਗਾਹ ਕਰਕੇ,
ਅੱਖਾਂ ਤੇਰੀਆਂ ਸਾਹਮਣੇ ਪਾੜ ਦੇਵਾਂ।

## ਸਮੂੰ ਤੇ ਫਤੂ ਡੋਗਰ

ਗੁਰੂ ਜੀ ਮੁਕਤਸਰ (ਖਦਰਾਣੇ ਦੀ ਢਾਬ) ਤੋਂ ਹੋਏ ਜੰਗ ਵਿੱਚ ਸ਼ਹੀਦ ਹੋਏ ਸਿੰਘਾਂ ਦਾ ਸਸਕਾਰ ਕਰ ਚਾਲੀ ਮੁਕਤੇ ਕਹਿ ਕੇ ਵਡਿਆਇਆ। ਓਥੋਂ ਸਤਿਗੁਰ ਨਾਗਾਂ ਦੀ ਸਰਾਂ ਜਾਕੇ ਹਜ਼ਾਰਾਂ ਸਾਲ ਦੇ ਬੁਢੇ ਜੋਗੀ ਨੂੰ ਸਹਿਜ ਜੋਗ ਸਮਝਾ ਉਸ ਦਾ ਹੰਕਾਰ ਨਿਵਿਰਤ ਕਰਕੇ ਅੱਗੇ ਚਲ ਨੋਥਿਹ ਪੁਜੇ ਓਥੇ ਹਰੀ ਗੋਤ ਦੇ ਜੱਟ ਰਹਿੰਦੇ ਸਨ। ਓਹ ਆਪਣੇ ਹੰਕਾਰ ਵਿੱਚ ਰਹੇ, ਸਤਿਗੁਰਾਂ ਦੀ ਸੇਵਾ ਦਾ ਕੋਈ ਧਿਆਨ ਨਾ ਕੀਤਾ। ਸਮੂੰ ਤੇ ਫੱਤੂ ਦੋਵੇਂ ਭਰਾ ਡੋਗਰ ਓਥੇ ਰਹਿੰਦੇ ਸਨ। ਉਨ੍ਹਾਂ ਪਾਸ ਆਪਣੀ ਕੋਈ ਜ਼ਮੀਨ ਨਹੀਂ ਸੀ। ਹਿੱਸੇ ਤੇ ਲੈ ਕੇ ਭਾਵ ਮੁਜ਼ਾਰੇ ਬਣਕੇ ਰਹਿੰਦੇ ਸਨ। ਉਨ੍ਹਾਂ ਨੂੰ ਗੁਰੂ ਜੀ ਦੇ ਆਉਣ ਦਾ ਪਤਾ ਲੱਗਾ ਤਾਂ ਇਹ ਯਥਾ ਸ਼ਕਤ ਭੇਟਾ ਲੈ ਕੇ ਹਾਜ਼ਰ ਹੋਏ। ਇਕ ਘੋੜਾ ਲੁਙੀਆਂ ਤੇ ਖੇਸਾਂ ਦਾ ਜੋੜਾ ਭੇਟ ਕੀਤਾ। ਹੋਰ ਵੀ ਸੇਵਾ ਥੋਹੜੀ ਬਹੁਤੀ ਛੋਟੀ ਮੋਟੀ ਜੋ ਵੇਖੀ ਕਰਦੇ ਰਹੇ। ਕਦੇ ਲੰਗਰ ਦੀਆਂ ਲਕੜਾਂ ਪਾੜ ਦਿੱਤੀਆਂ, ਘੋੜਿਆਂ ਨੂੰ ਦਾਨਾ ਪੱਠਾ ਪਾਇਆ। ਪਾਣੀ ਪਿਲਾ ਦਿਤਾ ਆਦਿ ਕਰਦੇ ਰਹੇ। ਪਾਤਸ਼ਾਹ ਇਹ ਸਭ ਕੁਝ ਵੇਖਦੇ ਰਹੇ।

ਤਿਪਹਰੇ ਦੇ ਦੀਵਾਨ ਵਿੱਚ ਸਮੂੰ ਤੇ ਫੱਤੂ ਪਖਾ ਝਲਦੇ ਸਨ। ਸੱਦੂ ਤੇ ਮੱਦੂ ਸੂਰਮਿਆਂ ਦੀਆਂ ਵਾਰਾਂ ਗਾਉਂ ਕੇ ਬਹਾਦਰਾਂ ਦੇ ਡੌਲੇ ਫਰਕਾਉਂਦੇ ਸਨ। ਸਿੰਘ ਢੋਲਕੀਆਂ ਤੇ ਛੈਨਿਆਂ ਨਾਲ ਜੋਟੀਆਂ ਦੇ ਸ਼ਬਦ ਪੜ੍ਹਦੇ ਰਹੇ। ਉਪਰੰਤ ਸੋਦਰ ਦਾ ਪਾਠ ਹੋਇਆ। ਸਮੂੰ ਤੇ ਫੱਤੂ ਦੋਵੇਂ ਭਰਾ ਡੋਗਰ ਪਰੇਮ ਨਾਲ ਸੁਣਦੇ ਰਹੇ। ਰਾਤ ਪਈ ਤਾਂ ਸਿੰਘ ਧਰਮ ਰਾਜ ਦੀ ਪੁਤਰੀ (ਨੀਂਦ) ਨਾਲ ਪ੍ਰੇਮ ਕਰ ਰਹੇ ਸਨ। ਪਿੰਡ ਦੇ ਜਟਾਂ ਨੂੰ ਰਾਤ ਦੇ ਪਹਿਰੇ ਲਈ ਦਾਨ ਸਿੰਘ ਬਰਾੜ ਨੇ ਆਖਿਆ ਸੀ, ਪਰ ਉਹ ਕੋਈ ਨਾ ਆਏ। ਦਾਨ ਸਿੰਘ ਨੇ ਪੜਤਾੜ ਕੀਤੀ ਤਾਂ ਪਤਾ ਲੱਗਾ ਕਿ ਡੋਗਰ ਭਰਾ ਪਹਿਰਾ ਦੇ ਣਗੇ। ਤਾਂ ਦਾਨ ਸਿੰਘ ਬਰਾੜ ਵੀ ਆਰਾਮ ਕਰਣ ਲੱਗਾ।

ਕਾਫੀ ਰਾਤ ਗਈ ਹਜ਼ੂਰ ਨੇ ਅਵਾਜ਼ ਦਿਤੀ ਤੇ ਪੁਛਿਆ, ਪਹਿਰੇ ਤੇ ਕੌਣ ਹੈ?

ਸਮੂੰ-ਨੇ ਅਵਾਜ਼ ਦਿਤੀ-ਹਜ਼ੂਰ ਮੈਂ ਸਮੂੰ ਹਾਂ।

ਫਿਰ ਕੁਝ ਚਿਰ ਪਿਛੋਂ ਸਾਹਿਬਾਂ ਪੁਛਿਆ, ਪਹਿਰੇ ਤੇ ਕੌਣ ਹੈ?

ਫੱਤੂ-ਦਾਤਿਆ! ਫੱਤੂ ਡੋਗਰ ਹੈ।

ਤੀਜੀ ਫੇਰ ਗੁਰੂ ਜੀ ਨੇ ਪੁਛਿਆ, ਪਹਿਰੇ ਤੇ ਕੌਣ?

ਸਮੂੰ- ਆਲੀ ਜਾਹ! ਸਮੂੰ ਡੋਗਰ।

ਚੌਥੀ ਵੇਰ ਪੁਛਿਆ, ਪਹਿਰੇ ਤੇ ਕੌਣ?

ਫੱਤੂ-ਗਰੀਬ ਨਿਵਾਜ। ਫੱਤੂ ਡੋਗਰ।

ਸਤਿਗੁਰ ਬੜੇ ਪ੍ਰਸੰਨ ਹੋਏ। ਆਸਾ ਦੀ ਵਾਰ ਦੇ ਭੋਗ ਉਪਰੰਤ ਡੋਗਰ ਭਰਾਵਾਂ ਨੂੰ ਕੋਲ ਬੁਲਾਇਆ ਤੇ ਆਖਿਆ, ਮੰਗੋ ਮੂੰਹੋਂ ਜੋ ਮੰਗੋਗੇ, ਗੁਰ ਨਾਨਕ ਦੇ ਦਰਬਾਰੋ ਦਵਾ ਦੇਈਏ। ਸਮੂੰ ਨੇ ਕਿਹਾ, ਆਲੀ ਜਾਹ! ਅਸੀਂ ਏਥੇ ਮੁਜਾਰਿਆਂ ਦੇ ਤੌਰ ਬੈਠੇ ਹਾਂ ਜ਼ਮੀਨ ਨਹੀਂ ਮਿਲਦੀ, ਜੋ ਖੁੱਲ੍ਹੀ ਵਾਹ ਲਈਏ

ਬਾਕੀ ਸਫਾ 22 'ਤੇ

* ਬੇਦਾਵਾ

# ਬੇਬੇ ਨਾਨਕੀ ਜੀ

*ਜਸਪਾਲ ਸਿੰਘ ਕੰਵਲ*

ਬੇਬੇ ਨਾਨਕੀ ਜੀ, ਜਿਨ੍ਹਾਂ ਦਾ ਨਾਂ ਲੈਂਦਿਆਂ ਹੀ ਸਤਿਕਾਰ ਨਾਲ ਸਿਰਝੁਕ ਜਾਂਦਾ ਹੈ, ਗੁਰੂ ਨਾਨਕ ਜੀ ਦੀ ਵੱਡੀ ਭੈਣ ਸੀ ਅਤੇ ਗੁਰੂ ਜੀ ਤੋਂ ਤਕਰੀਬਨ ਪੰਜ ਕੁ ਸਾਲ ਵੱਡੇ ਸਨ। **ਉਨ੍ਹਾਂ ਦਾ ਗੁਰੂ ਜੀ ਨਾਲ ਵੱਡੀ ਭੈਣ ਹੋਣ ਦਾ ਹੀ ਰਿਸ਼ਤਾ ਨਹੀਂ ਸਗੋਂ ਗੁਰੂ ਜੀ ਤੇ ਵਿਸ਼ਵਾਸ਼ ਲਿਆਉਣ ਅਤੇ ਉਨ੍ਹਾਂ ਦੇ ਨਵੀਨਤਮ ਧਰਮ ਨੂੰ ਸਭ ਤੋਂ ਪਹਿਲਾਂ ਧਾਰਣ ਕਰਨ ਭਾਵ ਪਹਿਲੀ ਸਿੱਖ ਹੋਣ ਦਾ ਮਾਣ ਪ੍ਰਾਪਤ ਹੈ।** ਇਸ ਦੇ ਨਾਲ-ਨਾਲ ਉਹ ਗੁਰੂ ਜੀ ਦੀ ਸਲਾਹਕਾਰ, ਪਾਲਣ ਪੋਸ਼ਣ ਕਰਨ ਵਾਲੇ ਮਾਪਿਆਂ ਦੇ ਸਮਾਨ, ਵੀਰ ਨਾਨਕ ਦੇ ਦਿਲ ਦੀਆਂ ਜਾਨਣ ਵਾਲੀ ਤੇ ਉਨ੍ਹਾਂ ਦੇ ਦੁੱਖਾਂ-ਸੁੱਖਾਂ ਦੀ ਭਾਈਵਾਲ ਵੀ ਸੀ। ਗੁਰੂ ਜੀ ਦੀ ਗੈਰਹਾਜ਼ਰੀ ਵਿੱਚ ਉਹ ਮਾਤਾ-ਪਿਤਾ ਤੇ ਬੱਚਿਆਂ ਦੀ ਸਾਂਭ ਸੰਭਾਲ 'ਚ ਵੀ ਬਹੁਤ ਵੱਡਾ ਯੋਗਦਾਨ ਪਾਉਂਦੇ ਸਨ। ਉਹ ਬੇਬੇ ਨਾਨਕੀ ਜੀ ਹੀ ਸਨ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਗੁਰੂ ਜੀ ਦੀ ਰੂਹਾਨੀ ਪ੍ਰਵਿਰਤੀ ਨੂੰ ਪਹਿਚਾਣਿਆਂ ਅਤੇ ਪ੍ਰਮੇਸ਼ਰ ਦਾ ਰੂਪ ਸਮਝਿਆ।

ਬੇਬੇ ਨਾਨਕੀ ਜੀ ਦਾ ਜਨਮ 1464 ਈ: ਵਿੱਚ ਮਾਤਾ ਤ੍ਰਿਪਤਾ ਅਤੇ ਪਿਤਾ ਮਹਿਤਾ ਕਾਲੂ ਜੀ ਦੇ ਘਰ ਆਪਣੇ ਨਾਨਕੇ ਪਿੰਡ ਚਾਹਲ, ਤਹਿ: ਤੇ ਜ਼ਿਲਾ ਲਾਹੌਰ ਵਿਖੇ ਹੋਇਆ। ਜਨਮ ਨਾਨਕੇ ਪਿੰਡ ਹੋਣ ਕਰਕੇ ਉਨ੍ਹਾਂ ਦਾ ਨਾਮ ਨਾਨਕੀ ਪੈ ਗਿਆ। ਭਾਗਾਂਵਾਲੀ ਬੇਬੇ ਨਾਨਕੀ ਜੀ 'ਪਲੇਠੀ ਜਾਈ' ਹੋਣ ਦੇ ਸਦਕਾ ਸਾਰੇ ਜੀਆਂ ਦਾ ਨਿੱਘਾ ਪਿਆਰ ਮਾਣਦੀ ਸੀ। ਉਹ ਆਮ ਕੁੜੀਆਂ ਵਰਗੀ ਨਹੀਂ ਸੀ। ਉਸਦਾ ਸੁਭਾ ਬਹੁਤ ਗੰਭੀਰ ਸੀ। ਵੱਡੇ ਹੋ ਕੇ ਉਨ੍ਹਾਂ ਨੇ ਆਪਣੇ ਫਰਜ਼ਾਂ ਦੀ ਪਾਲਣਾ ਬਹੁਤ ਹੀ ਸੁਚੱਜੇ ਢੰਗ ਨਾਲ ਕੀਤੀ, ਭਾਵੇਂ ਉਹ ਆਪਣੇ ਪੇਕੇ ਘਰ ਹੁੰਦੇ ਜਾਂ ਆਪਣੇ ਵਿਆਹ ਉਪਰੰਤ ਸੁਲਤਾਲਪੁਰ ਲੋਧੀ। ਵਿਆਹ ਤੋਂ ਪਹਿਲਾਂ ਪੇਕੇ ਘਰ, ਬੇਬੇ ਨਾਨਕੀ ਨੇ ਨੂਰੀ ਮੁੱਖੜੇ ਵਾਲੇ ਵੀਰ ਨਾਨਕ ਨੂੰ ਖੂਬ ਲਾਡ ਲਡਾਏ ਅਤੇ ਬਚਪਨ ਦੇ ਕੌਤਕ ਵੇਖੇ। ਜਦੋਂ ਗੁਰੂ ਜੀ ਪਾਂਧੇ ਪਾਸ ਪੜ੍ਹਨ ਗਏ, ਖੇਤਾਂ ਵਿੱਚ ਮੱਝੀਆਂ ਚਾਰੀਆਂ ਤੇ ਦੁਪਹਿਰ ਵੇਲੇ ਮੱਥੇ ਉੱਤੇ ਨਾਗ ਨੇ ਛਾਂ ਕੀਤੀ ਤੇ ਖਰਾ ਸੌਦਾ ਆਦਿਕ। ਭੈਣ ਨਾਨਕੀ ਸਭ ਕੌਤਕ ਵੇਖਦੀ ਰਹਿੰਦੀ ਅਤੇ ਦਿਲ ਦੀਆਂ ਡੂੰਘਾਈਆਂ ਤੋਂ ਬਲਿਹਾਰ ਦੀ।

ਉਨ੍ਹਾਂ ਦਿਨਾਂ ਵਿੱਚ ਛੋਟੀ ਉਮਰ ਵਿੱਚ ਹੀ ਵਿਆਹ ਕਰ ਦੇਣ ਦਾ ਰਿਵਾਜ਼ ਸੀ। ਇਸੇ ਤਰ੍ਹਾਂ 1475 ਈ: ਵਿੱਚ ਬੇਬੇ ਨਾਨਕੀ ਜੀ ਦਾ ਵਿਆਹ 11 ਸਾਲ ਦੀ ਉਮਰ ਵਿੱਚ ਭਾਈ ਜੈ ਰਾਮ ਜੀ ਨਾਲ ਹੋਇਆ। ਉਹ ਖਾਨਪੁਰ ਦੇ ਰਹਿਣ ਵਾਲੇ ਉਪਲ ਖੱਤਰੀ ਸਨ ਅਤੇ ਨਵਾਬ ਦੌਲਤ ਖਾਲ ਲੋਧੀ ਪਾਸ ਮਾਲ ਦੇ ਮਹਿਕਮੇ ਵਿੱਚ ਆਮਿਲ ਸਨ। ਭਾਈ ਜੈ ਰਾਮ ਬੜਾ ਸਿਆਣਾ ਅਤੇ ਸੁਹਿਰਦ ਵਿਅਕਤੀ ਸੀ। ਕੁੱਝ ਸਮਾਂ ਪਾ ਕੇ ਬੇਬੇ ਨਾਨਕੀ ਜੀ ਦਾ ਮੁਕਲਾਵਾ ਹੋਇਆ ਅਤੇ ਉਹ ਸੁਲਤਾਨਪੁਰ ਆ ਗਏ। ਵੀਰ ਤੋਂ ਵਿਛੋੜਾ ਹੋ ਜਾਣ ਕਾਰਨ ਬੇਬੇ ਨਾਨਕੀ ਜੀ ਉਦਾਸ ਰਹਿਣ ਲੱਗੀ, ਕਿਉਂਕਿ ਵੀਰ ਭੈਣ ਦੇ ਦਿਲਾਂ ਦੀ ਤਾਰ ਸਾਂਝੀ ਸੀ। ਉਹ ਚਾਹੁੰਦੀ ਸੀ ਕਿ ਉਸਦਾ ਵੀਰ ਉਸਦੀਆਂ ਅੱਖਾਂ ਦੇ ਸਾਹਮਣੇ ਰਹੇ। ਅਸਲ ਵਿੱਚ ਵੀਰ ਅਤੇ ਭੈਣ ਦਾ ਪਿਆਰ ਕੋਈ ਇਲਾਹੀ ਪਿਆਰ ਸੀ। ਮੌਕਾ ਪਾ ਕੇ ਦੰਪਤੀ ਨੇ ਗੁਰੂ ਜੀ ਨੂੰ ਗ੍ਰਹਿਸਤੀ ਜੀਵਨ ਵਿੱਚ ਲਿਆਉਣ ਦਾ ਪ੍ਰਬੰਧ ਕੀਤਾ। ਨਾਲ ਹੀ ਔਹੜ-ਪੌਹੜ ਕਰਕੇ ਮੋਦੀ ਖਾਨੇ ਵਿੱਚ ਬਤੌਰ ਮੋਦੀ ਨੌਕਰੀ ਵੀ ਲਗਵਾ ਦਿੱਤੀ। ਮੋਦੀ ਖਾਨੇ ਵਿੱਚ ਨੌਕਰੀ ਕਰਦਿਆਂ ਗੁਰੂ ਜੀ ਆਪਣੀ ਪਤਨੀ ਸੁਲੱਖਣੀ ਸਮੇਤ ਸੁਲਤਾਨਪੁਰ ਰਹਿਣ ਲੱਗ ਪਏ।

ਕੁੱਝ ਅਰਸੇ ਪਿਛੋਂ ਚਰਚਾ ਸ਼ੁਰੂ ਹੋ ਗਈ ਕਿ ਗੁਰੂ ਜੀ ਸਰਕਾਰੀ ਮੋਦੀ ਖਾਨੇ ਦਾ ਮਾਲ ਲੁਟਾਈ ਜਾਂਦੇ ਸਨ। ਵਚਿੱਤਰ ਗੱਲ ਸੀ ਕਿ ਤੇਰਾਂ ਤੋਂ ਬਾਅਦ 'ਤੇਰਾ ਹਾਂ, ਤੇਰਾ ਹਾਂ' ਆਖੀ ਜਾਂਦੇ ਤੇ ਨਾਲ ਹੀ ਤੋਲ-ਤੋਲ ਭਰੀਆਂ ਪਾਈ ਜਾਂਦੇ। ਜਿਨ੍ਹਾਂ ਗਰੀਬ ਗੁਰਬਿਆਂ ਕੋਲ ਖਰੀਦਣ ਦੀ ਸਮਰੱਥਾ ਨਹੀਂ ਸੀ, ਉਨ੍ਹਾਂ ਦੀਆਂ ਵੀ ਝੋਲੀਆਂ ਭਰ ਦਿੰਦੇ ਤੇ ਖਰਚਾ ਆਪਣੇ ਖਾਤੇ ਵਿੱਚ ਲਿਖ ਦਿੰਦੇ। ਬੇਬੇ ਨਾਨਕੀ ਜੀ ਅਤੇ ਭਾਈ ਜੈ ਰਾਮ ਜੀ ਇਸ ਘਟਨਾ ਕਰਕੇ ਕਾਫ਼ੀ ਪ੍ਰੇਸ਼ਾਨ ਰਹੇ। ਲੇਕਿਨ ਜਦੋਂ ਲੇਖਾ ਕੀਤਾ ਗਿਆ ਤਾਂ 135 ਰੁਪਏ ਗੁਰੂ ਨਾਨਕ ਜੀ ਦੇ ਖਾਤੇ ਵਿੱਚ

ਵੱਧ ਨਿਕਲੇ। ਭਾਵੇਂ ਗੱਲ ਗੁਰੂ ਜੀ ਦੇ ਹੱਕ ਵਿੱਚ ਗਈ, ਪਰ ਗੁਰੂ ਜੀ ਨੇ ਨੌਕਰੀ ਛੱਡਣ ਦਾ ਫੈਸਲਾ ਕਰ ਲਿਆ।

ਸੁਲਤਾਨਪੁਰ ਵਿਖੇ ਗੁਰੂ ਜੀ ਦੇ ਘਰ ਦੋ ਸਾਹਿਬਜ਼ਾਦਿਆਂ ਦਾ ਜਨਮ ਹੋਇਆ ਸ੍ਰੀ ਚੰਦ ਜੀ ਤੇ ਲਖਮੀ ਚੰਦ ਜੀ। ਬੇਬੇ ਨਾਨਕੀ ਜੀ ਦੀ ਆਪਣੀ ਕੋਈ ਔਲਾਦ ਨਹੀਂ ਸੀ। ਗੁਰੂ ਜੀ ਨੇ ਸਮਾਜਿਕ ਹਾਲਾਤਾਂ ਨੂੰ ਸਮਝਦਿਆਂ ਸ੍ਰੀ ਚੰਦ ਜੀ ਨੂੰ ਬੇਬੇ ਨਾਨਕੀ ਜੀ ਦੀ ਝੋਲੀ ਪਾ ਕੇ ਕਿਹਾ, "ਬੇਬੇ ਜੀ ਇਹ ਤੁਹਾਡਾ ਪੁੱਤਰ ਹੈ।" ਬੇਬੇ ਨਾਨਕੀ ਗੁਰੂ ਜੀ ਦੇ ਜਗਤ ਜਲੰਦੇ ਦੇ ਕਲਿਆਣ ਹਿੱਤ ਉਦਾਸੀਆਂ ਉੱਤੇ ਜਾਣ ਸਮੇਂ ਵੈਰਾਗਵਾਨ ਹੋ ਕੇ ਰਹਿਣ ਲੱਗੀ। ਗੁਰੂ ਜੀ ਨੇ ਕਿਹਾ, "ਬੇਬੇ ਜੀ ਅਸੀਂ ਤੁਹਾਡੇ ਪਾਸ ਹੀ ਹਾਂ, ਜਿਸ ਵੇਲੇ ਤੁਸੀਂ ਯਾਦ ਕਰੋਗੇ, ਤਿਤ ਵੇਲੇ ਹਾਜ਼ਰ ਹੋ ਜਾਵਾਂਗੇ।" ਜਨਮ ਸਾਖੀ ਦੀ ਇਕ ਟੂਕ ਤੋਂ ਪਤਾ ਚੱਲਦਾ ਹੈ ਕਿ ਗੁਰੂ ਨਾਨਕ ਜੀ ਭੈਣ ਨਾਨਕੀ ਨੂੰ 'ਬੇਬੇ ' ਕਹਿੰਦੇ ਸਨ ਤੇ ਉਸ ਦਾ ਬੜਾ ਸਤਿਕਾਰ ਕਰਦੇ ਸਨ। ਭੈਣ ਨਾਨਕੀ, ਵੀਰ ਨਾਨਕ ਨੂੰ ਪ੍ਰਮੇਸ਼ਰ ਦੇ ਤੁੱਲ ਸਮਝ ਕੇ ਸਤਿਕਾਰ ਕਰਦੀ ਸੀ। ਇਕ ਵਾਰੀ, ਜਦੋਂ ਬੇਬੇ ਨਾਨਕੀ ਦੀ ਖਿੱਚ ਦੇ ਖਿੱਚੇ ਹੋਏ ਗੁਰੂ ਨਾਨਕ ਸਾਹਿਬ ਸੁਲਤਾਨਪੁਰ ਆਏ ਤਾਂ ਬੇਬੇ ਨਾਨਕੀ ਜੀ ਨੇ ਕਿਹਾ, "ਮਾਤਾ ਪਿਤਾ ਜੀ ਦੇ ਦਿਲ ਵੀ ਬਹੁਤ ਤੜਪਦੇ ਹਨ। ਇਸੇ ਤਰ੍ਹਾਂ ਸੁਲੱਖਣੀ ਤੇ ਲਖਮੀ ਚੰਦ ਵੀ ਤੁਹਾਡੇ ਦਰਸ਼ਨਾਂ ਨੂੰ ਤਰਸਦੇ ਹਨ। ਉਨ੍ਹਾਂ ਨੂੰ ਵੀ ਦਰਸ਼ਨ ਦਿਓ।" ਅੱਗੋਂ ਗੁਰੂ ਜੀ ਨੇ ਉੱਤਰ ਦਿੱਤਾ:

"ਬੇਬੇ ਜੀ ਅਜਿਹਾ ਸਮਾਂ ਛੇਤੀ ਹੀ ਆਉਣ ਵਾਲਾ ਹੈ। ਜ਼ਰੂਰ ਦਰਸ਼ਨ ਮੇਲੇ ਹੋਣਗੇ।"

ਬੇਬੇ ਨਾਨਕੀ ਤੇ ਗੁਰੂ ਨਾਨਕ ਦੇਵ ਜੀ ਆਪਸੀ ਪਿਆਰ ਅਤੇ ਅਧਿਆਤਮਕ ਸਾਂਝ ਦੀਆਂ ਕਈ ਸਾਖੀਆਂ ਦਾ ਜ਼ਿਕਰ ਦੰਤ ਕਥਾਵਾਂ ਵਿੱਚ ਸੁਣਨ ਨੂੰ ਮਿਲਦਾ ਹੈ। ਇਕ ਵਾਰ ਬੇਬੇ ਨਾਨਕੀ ਨੇ ਰੋਟੀ ਪਕਾਉਂਦਿਆਂ ਨਾਨਕ ਵੀਰ ਨੂੰ ਯਾਦ ਕੀਤਾ ਤੇ ਫੁਲਕਾ ਫੁੱਲਣ ਦੇ ਨਾਲ ਹੀ ਗੁਰੂ ਜੀ ਹਾਜ਼ਰ ਹੋ ਗਏ ਤੇ ਭੈਣ-ਭਰਾ ਮਿਲਕੇ, ਦੁੱਖ-ਸੁੱਖ ਦੀਆਂ ਗੱਲਾਂ ਕਰਕੇ ਖੂਬ ਅਨੰਦ ਦਿੱਤ ਹੋਏ।

ਗੁਰੂ ਜੀ ਉਸ ਸਮੇਂ ..... ਉਦਾਸੀ ਉਤੇ ਗਏ ਹੋਏ ਸਨ ਕਿ ਭਾਈ ਜੈ ਰਾਮ ਜੀ ਚੜ੍ਹਾਈ ਕਰ ਗਏ। ਇਹ ਗੱਲ 1518 ਈ: ਦੀ ਹੈ, ਕਿ ਕੁੱਝ ਦਿਨਾਂ ਪਿਛੋ ਬੇਬੇ ਨਾਨਕੀ ਜੀ ਵੀ ਚਲਾਣਾ ਕਰ ਗਏ। ਉਨ੍ਹਾਂ ਦੀ ਅੰਤਿਮ ਸੰਭਾਲ, ਗੁਰੂ ਜੀ ਦੇ ਵੱਡੇ ਸਾਹਿਬਜ਼ਾਦੇ ਸ੍ਰੀ ਚੰਦ ਜੀ ਨੇ ਹੀ ਕੀਤੀ।

ਬੇਬੇ ਨਾਨਕੀ ਜੀ ਸਿੱਖ ਇਤਿਹਾਸ ਦੀ ਉਹ ਮਹਾਨ ਸ਼ਖ਼ਸੀਅਤ ਹੋਈ ਹੈ ਜਿਸ ਨੇ ਆਪਣੇ ਅੰਦਾਜ਼ ਵਿੱਚ ਹੀ ਸਿੱਖ ਧਰਮ ਦੇ ਪ੍ਰਚਾਰ ਵਿੱਚ ਆਪਣਾ ਉਹ ਯੋਗਦਾਨ ਪਾਇਆ ਜੋ ਕਿਸੇ ਵੀ ਕੀਮਤ ਤੇ ਭੁਲਾਇਆ ਨਹੀਂ ਜਾ ਸਕਦਾ। ਉਹ, ਗੁਰੂ ਜੀ ਦੇ ਅਧਿਆਤਮਕ ਅਤੇ ਸਮਾਜਿਕ ਸੁਧਾਰ ਦੇ ਮਿਸ਼ਨ ਵਿੱਚ ਅਟੁੱਟ ਸ਼ਰਧਾ ਰੱਖਦੀ ਸੀ। ਇਸ ਦੇ ਨਾਲ ਹੀ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਪ੍ਰਮਾਤਮਾ ਨਾਲ ਲਗਨ ਨੂੰ ਜੋੜਨ ਲਈ ਸੰਗੀਤ ਨੂੰ ਇਸਤੇਮਾਲ ਕਰਨ ਲਈ ਉਤਸ਼ਾਹਿਤ ਕੀਤਾ ਅਤੇ ਗੁਰੂ ਜੀ ਦੀ ਸੰਗੀਤ ਵਿਚ ਅਸੀਮ ਰੁੱਚੀ ਮਹਿਸੂਸ ਕਰਦਿਆਂ ਉਨ੍ਹਾਂ ਨੂੰ ਰਬਾਬ ਭੇਂਟ ਕੀਤੀ। ਬੇਬੇ ਨਾਨਕੀ ਗੁਰੂ ਜੀ ਅਤੇ ਪਰਿਵਾਰ ਦੇ ਹੋਰ ਜੀਆਂ ਵਿੱਚ ਇਕ ਐਸੀ ਕੜੀ ਸੀ ਜਿਸ ਨੇ ਪਰਿਵਾਰਕ ਸਬੰਧ ਖੁਸ਼ਗਵਾਰ ਬਨਾਣ ਵਿੱਚ ਸਦਾ ਹੀ ਸੂਝ-ਬੂਝ ਅਤੇ ਸਿਆਣਪ ਤੋਂ ਕੰਮ ਲਿਆ। ਗੁਰੂ ਜੀ ਦੀ ਅਧਿਆਤਮਕ ਪ੍ਰਵਿਰਤੀ ਨੂੰ ਭਲੀ-ਭਾਂਤ ਪਹਿਚਾਣ ਦੇ ਹੋਇਆ ਵੀ ਉਨ੍ਹਾਂ ਨੇ ਗੁਰੂ ਜੀ ਲਈ ਮੋਦੀ ਦੀ ਨੌਕਰੀ ਲੱਭੀ ਤੇ ਕਰਵਾਈ ਅਤੇ ਗੁਰੂ ਜੀ ਨੂੰ ਗ੍ਰਹਿਸਤ ਦੇ ਮਾਰਗ ਨਾਲ ਜੋੜਿਆ ਅਤੇ ਸਿੱਖ ਧਰਮ ਦੇ ਮੁੱਢਲੇ ਅਸੂਲਾਂ:-

**'ਕਿਰਤ ਕਰੋ, ਵੰਡ ਛਕੋ ਅਤੇ ਨਾਮ ਜਪੋ'**

ਅਤੇ

**ਗ੍ਰਹਿਸਤ ਮਾਹਿ ਨਿਰਬਾਣ**

ਨੂੰ ਸਿੱਖੀ ਗਲਿਆਰੇ ਵਿੱਚ ਪ੍ਰੌੜ ਕੀਤਾ। ਸੁਲਤਾਲਪੁਰ ਲੋਧੀ ਜਿੱਥੇ ਬੇਬੇ ਨਾਨਕੀ ਜੀ ਦਾ ਰਿਹਇਸ਼ੀ ਘਰ ਸੀ, ਉਸ ਅਸਥਾਨ ਦਾ ਨਾਮ 'ਗੁਰੂ ਕਾ ਬਾਗ' ਹੈ।

ਅਜੋਕੀ ਪੀੜ੍ਹੀ ਨੂੰ ਬੇਬੇ ਨਾਨਕੀ ਜੀ ਦੇ ਨਿਰਮਲ ਸੁਭਾ, ਆਪਸੀ ਪਿਆਰ ਅਤੇ ਸਤਿਕਾਰ ਦੀ ਪ੍ਰੰਪਰਾ, ਧੀਰਜ ਅਤੇ ਹੌਸਲੇ ਦੀਆਂ ਮਿਸਾਲਾਂ ਤੋਂ ਸੇਧ ਲੈ ਕੇ ਆਪਣੇ ਜੀਵਨ ਨੂੰ ਸੁਚੱਜਾ ਬਣਾਉਣ ਅਤੇ ਲਾਹਾ ਲੈਂਦ ਦੀ ਲੋੜ ਹੈ। ਗੁਰੂ ਦੀਆਂ ਅਸੀਸਾਂ ਨਿਛਾਵਰ ਹੋਣਗੀਆਂ।

----- 0 -----

# ਵੱਡਾ ਘੱਲੂਘਾਰਾ
# ਅਬਦਾਲੀ ਵੱਲੋਂ ਸਿੱਖਾਂ ਦੇ ਕਾਫ਼ਲੇ 'ਤੇ ਕਹਿਰੀ ਹਮਲਾ

*ਡਾ. ਹਰਚੰਦ ਸਿੰਘ ਸਰਹਿੰਦੀ*

ਜਿਸ ਕਿਸੇ ਨੇ ਵੀ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ ਹੈ, ਜਾਂ ਇਸ ਕੌਮ ਦਾ ਗੰਭੀਰਤਾ ਨਾਲ ਅਧਿਐਨ ਕੀਤਾ ਹੈ ਉਹ ਇਸ ਤੱਥ ਤੋਂ ਬਾਖ਼ੂਬੀ ਵਾਕਿਫ਼ ਹੋਵੇਗਾ ਕਿ ਪਿਛਲੇ 300 ਸਾਲਾਂ ਦੌਰਾਨ ਕਹਿਰ ਤੇ ਤਬਾਹੀ ਦੇ ਤੂਫ਼ਾਨ ਸਿੱਖਾਂ ਨੇ ਆਪਣੇ 'ਨੰਗੇ ਪਿੰਡੇ' 'ਤੇ ਹੰਢਾਏ ਹਨ, ਉਹ ਆਪਣੀ ਮਿਸਾਲ ਆਪ ਹਨ। ਹੈਰਾਨੀ ਦੀ ਗੱਲ ਹੈ ਕਿ ਤਬਾਹੀ ਮਚਾਉਂਦੇ 'ਝੱਖੜਾਂ ਤੇ ਤੂਫ਼ਾਨਾਂ' ਦੇ ਲੰਘ ਜਾਣ ਤੋਂ ਬਾਅਦ ਸਿੱਖ ਜਲਦੀ ਹੀ ਆਪਣੇ-ਆਪ ਨੂੰ ਮੁੜ ਜਥੇਬੰਦ ਕਰ ਲੈਂਦੇ ਹਨ, ਜਿਵੇਂ ਕੁਝ ਵਾਪਰਿਆ ਹੀ ਨਾ ਹੋਵੇ ਅਤੇ ਫਿਰ ਕਿਸੇ ਹੋਰ ਤੂਫ਼ਾਨ ਨੂੰ 'ਹਵਾਵਾਂ ਹੱਥ ਸੁਨੇਹੇ' ਭੇਜਣ ਲੱਗਦੇ ਹਨ। ਬਕੌਲ ਸ਼ਾਇਰ:

ਲੋ ਹਮ ਨੇ ਬਨਾ ਲੀਆ ਹੈ ਨਯਾ ਫ਼ਿਰ ਸੇ ਆਸ਼ੀਆਂ!
ਯੇ ਬਾਤ ਜਾ ਕੇ ਫ਼ਿਰ ਕਿਸੀ ਤੂਫ਼ਾਨ ਸੇ ਕਹੋ!!

ਦੂਜੀ ਗੱਲ ਇਹ ਹੈ ਕਿ ਤਸੀਹੇ ਤੇ ਤਬਾਹੀ ਦੇ ਤੂਫ਼ਾਨਾਂ ਵਿਚੋਂ ਗੁਜ਼ਰਦਿਆਂ, ਸਿੱਖ ਦਰਿਆ ਵਾਂਗੂੰ ਆਪਣਾ ਰਸਤਾ ਆਪ ਬਣਾਉਣਾ ਜਾਣਦੇ ਹਨ। ਸਿੱਖਾਂ ਨੂੰ ਆਪਣਾ ਇਹ ਹੁਨਰ ਮਾਲੂਮ ਹੈ। ਤਾਹੀਉਂ ਤਾਂ ਉਹ ਦਾਅਵਾ ਕਰਦੇ ਹਨ ਕਿ:

ਹਮ ਭੀ ਦਰਿਆ ਹੈਂ, ਹਮੇਂ ਅਪਨਾ ਹੁਨਰ ਮਾਲੂਮ ਹੈ,
ਜਿਧਰ ਭੀ ਚਲ ਪੜੇਂਗੇ, ਰਸਤਾ ਹੋ ਜਾਏਗਾ।

ਇਤਿਹਾਸ ਗਵਾਹ ਹੈ ਕਿ ਜਦੋਂ ਵੀ ਸਿੱਖ ਕੌਮ ਦੇ ਸਿਰ 'ਤੇ ਮੁਸੀਬਤਾਂ ਦੇ ਝੱਖੜ ਝੁੱਲੇ, ਕਾਲੀਆਂ-ਬੋਲੀਆਂ ਹਨ੍ਹੇਰੀਆਂ ਦੇ ਝੰਜੇ ਵਗੇ, ਕਹਿਰ ਬਰਸਾਉਂਦੀਆਂ ਅਸਮਾਨੀ ਬਿਜਲੀਆਂ ਡਿੱਗੀਆਂ ਅਤੇ ਧਾਰਮਿਕ ਕੱਟੜਵਾਦ ਨੇ ਖ਼ੂਨ ਦੀ ਹੋਲੀ ਖੇਡੀ ਤਾਂ ਸਿੱਖ ਕੌਮ ਦਾ ਚਿਹਰਾ ਸਾਬਤ ਸੂਰਤ ਅਤੇ ਪਿੰਡਾ ਪਹਿਲਾਂ ਨਾਲੋਂ ਵੀ ਵੱਧ ਨਿੱਖਰ ਕੇ ਸਾਹਮਣੇ ਆਇਆ। ਗੱਲ ਕੀ ਸਿੱਖਾਂ ਨੇ ਹਰ ਹਾਲ ਆਪਣੀ ਹਸਤੀ ਨੂੰ ਬਰਕਰਾਰ ਰੱਖਿਆ। ਡਾ. ਇਕਬਾਲ ਦਾ ਨਿਮਨ ਦਰਜ ਸ਼ਿਅਰ ਇਸ ਤਵਾਰੀਖ਼ੀ ਸੱਚਾਈ ਨੂੰ ਬਿਆਨ ਕਰਨ ਲਈ ਖ਼ੂਬ ਰਹੇਗਾ।

ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ,
ਸਦੀਓਂ ਰਹਾ ਹੈ ਦੁਸ਼ਮਨ, ਦੌਰੇ ਜਮਾਂ ਹਮਾਰਾ।

ਉਂਝ ਤਾਂ ਲਹੂ ਨਾਲ ਲਥਪਥ ਸਿੱਖ ਇਤਿਹਾਸ ਆਪਣੀ ਬੁੱਕਲ ਵਿੱਚ ਅਜਿਹੀਆਂ ਬੇਮਿਸਾਲ ਗਾਥਾਵਾਂ, ਘਟਨਾਵਾਂ ਤੇ ਸ਼ਹੀਦੀ ਸਾਕਿਆਂ ਨੂੰ ਸਮੇਟੀ ਬੈਠਾ ਹੈ, ਜਿਨ੍ਹਾਂ ਨੂੰ ਪੜ੍ਹਨ ਤੇ ਸੁਣਨ ਵਾਲਾ ਵਿਅਕਤੀ ਆਪ-ਮੁਹਾਰੇ, ਅਸ਼-ਅਸ਼ ਕਰ ਉੱਠਦਾ ਹੈ, ਪਰ ਪਿਛਲੇ 300 ਸਾਲਾਂ ਦੌਰਾਨ ਜਿਹੜੇ ਕਹਿਰ ਸਿੱਖਾਂ ਉੱਪਰ ਇਕ ਕੌਮ ਦੇ ਰੂਪ ਵਿੱਚ ਢਾਹੇ ਗਏ ਹਨ, ਉਨ੍ਹਾਂ ਵਿੱਚ ਵੱਡੇ ਘੱਲੂਘਾਰੇ ਦਾ ਉੱਭਰਵਾ ਸਥਾਨ ਹੈ। ਉਂਝ ਵੀ ਇਹ ਘਟਨਾ ਵਿਸ਼ੇਸ਼ ਇਤਿਹਾਸਕ ਮਹੱਤਵ ਰੱਖਦੀ ਹੈ। ਇਸ ਘਟਨਾ ਨੇ ਸਿੱਖਾਂ ਨੂੰ ਮੁਗਲਾਂ ਵਿਰੁੱਧ ਲਾਮਬੰਦ ਹੋਣ ਲਈ ਠੋਸ ਆਧਾਰ ਮੁਹੱਈਆ ਕੀਤਾ। ਇਤਿਹਾਸ ਗਵਾਹ ਹੈ ਕਿ ਵੱਡੇ ਘੱਲੂਘਾਰੇ ਨੇ ਸਿੱਖ ਸ਼ਕਤੀ ਨੂੰ ਨਵਾਂ ਰੋਹ ਪ੍ਰਦਾਨ ਕੀਤਾ ਅਤੇ ਸਿੱਖ ਰਾਜ ਦੀ ਕਾਇਮੀ ਲਈ ਰਾਹ ਮੋਕਲਾ ਕੀਤਾ।

ਅਹਿਮਦ ਸ਼ਾਹ ਅਬਦਾਲੀ ਨੇ ਹਿੰਦੋਸਾਤਨ 'ਤੇ ਲਗਪਗ ਦਸ ਹਮਲੇ ਕੀਤੇ। ਲੁੱਟ-ਮਾਰ ਦਾ ਮਾਲ ਲੈ ਕੇ ਜਦੋਂ ਅਬਦਾਲੀ ਦੀ ਮੁੜਦੀ ਫ਼ੌਜ ਪੰਜਾਬ ਵਿਚੋਂ ਦੀ ਗੁਜ਼ਰਦੀ ਤਾਂ ਸਿੱਖ ਕਈ ਪਾਸਿਆਂ ਤੋਂ ਛਾਪੇ ਮਾਰ ਕੇ ਉਸ ਦੇ ਲੁੱਟ ਦੇ ਮਾਲ ਦਾ ਭਾਰ ਹੌਲਾ ਕਰ ਦਿੰਦੇ ਅਤੇ ਕੈਦੀ ਲੜਕੀਆਂ ਨੂੰ ਛੁਡਾ ਕੇ ਉਨ੍ਹਾਂ ਦੇ ਘਰੋਂ-ਘਰੀਂ ਪਹੁੰਚਾ ਦਿੰਦੇ। ਇਸ ਤਰ੍ਹਾਂ ਅਹਿਮਦ ਸ਼ਾਹ ਅਬਦਾਲੀ ਨੂੰ ਹਰ ਵਾਰ ਨਾਮੋਸ਼ੀ ਦਾ ਮੂੰਹ ਵੇਖਣਾ ਪੈਂਦਾ ਸੀ। ਆਖ਼ਿਰ ਉਸ ਨੇ ਸਿੱਖਾਂ ਨਾਲ ਉਚੇਚੇ ਤੌਰ 'ਤੇ ਸਿੱਝਣ ਦਾ ਮਨ ਬਣਾ ਲਿਆ। ਉਸ ਨੇ ਜੋ ਹਮਲਾ 1762 ਈ: ਵਿੱਚ ਕੀਤਾ ਉਸ ਦਾ ਮੁੱਖ ਉਦੇਸ਼ ਸਿੱਖਾਂ ਦੀ ਸ਼ਕਤੀ ਨੂੰ ਨਸ਼ਟ ਕਰਨਾ ਸੀ। ਅਬਦਾਲੀ ਦੇ ਇਸ ਸਿੱਖ ਵਿਰੋਧੀ ਹਮਲੇ ਨੂੰ ਸਿੱਖ ਇਤਿਹਾਸ ਵਿੱਚ 'ਵੱਡਾ ਘੱਲੂਘਾਰਾ' ਦੇ ਨਾਂ ਨਾਲ ਜਾਣਿਆ ਜਾਂਦਾ ਹੈ ਅਤੇ ਇਹ ਉਸ ਦਾ ਛੇਵਾਂ ਹਮਲਾ ਸੀ। ਇਤਫ਼ਾਕਵੱਸ, ਇਹ ਅਠਾਰਵੀਂ ਸਦੀ ਦਾ ਉਹ ਕਾਲਾ ਦੌਰ ਸੀ ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਪੈਂਦੇ ਸਨ।

ਇਸ ਵੇਰ ਅਬਦਾਲੀ, ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੀ ਯੋਜਨਾ ਬਣਾ ਕੇ 18,000 ਬਲੋਚ ਧਾੜਵੀਆਂ ਨਾਲ ਨਮਾਜ਼ ਅਦਾ ਕਰਕੇ ਤੁਰਿਆ ਸੀ। ਅਬਦਾਲੀ ਦੇ ਇਸ ਭਰਮਪੂਰਨ ਪ੍ਰਚਾਰ ਕਿ ਕਾਫ਼ਰਾਂ ਨੂੰ ਤੈਅ ਤੇਗ ਕਰਨਾ ਮੱਕਾ ਸ਼ਰੀਫ਼ ਦੀ ਜ਼ਿਆਰਤ ਦੇ ਬਰਾਬਰ ਹੈ, ਤੋਂ ਪ੍ਰਭਾਵਤ ਹੋ ਕੇ ਕੁਝ ਹੋਰ ਸੈਨਿਕ

ਉਸ ਦੇ ਝੰਡੇ ਹੇਠ ਇਕੱਠੇ ਹੋ ਗਏ। ਇਸ ਤਰ੍ਹਾਂ 22,000 ਭੂਸਰੇ ਹੋਏ ਸੈਨਿਕਾਂ ਨਾਲ ਅਬਦਾਲੀ, ਜਨਵਰੀ 1762 ਈ: ਨੂੰ ਰਹੁਤਾਸ ਰਾਹੀਂ ਭਾਰਤ ਵਿੱਚ ਦਾਖ਼ਲ ਹੋਇਆ। ਇੱਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਅਬਦਾਲੀ ਅਤੇ ਉਸ ਦੇ ਸੈਨਿਕਾਂ ਦੇ ਹੌਂਸਲੇ ਬੁਲੰਦ ਸਨ, ਕਿਉਂਕਿ ਅਜੇ ਪਿਛਲੇ ਸਾਲ ਹੀ 14 ਜਨਵਰੀ 1761 ਈ: ਨੂੰ ਪਾਣੀਪਤ ਦੀ ਤੀਜੀ ਲੜਾਈ ਵਿੱਚ ਅਬਦਾਲੀ ਨੇ ਬਹਾਦਰ ਮਰਹਟਿਆਂ ਨੂੰ ਲੱਕ-ਤੋੜਵੀਂ ਸ਼ਿਕੱਸਤ ਦਿੱਤੀ ਸੀ।

ਲਾਹੌਰ 'ਤੇ ਕਬਜ਼ਾ ਕਰਨ ਉਪਰੰਤ ਅਬਦਾਲੀ ਨੇ ਸਿੱਖਾਂ ਨਾਲ ਟੱਕਰ ਲੈਣ ਲਈ ਲੁਧਿਆਣਾ ਵੱਲ ਕੂਚ ਕੀਤਾ। 4 ਫਰਵਰੀ, 1762 ਈ: ਨੂੰ ਉਹ ਲੁਧਿਆਣਾ ਪਹੁੰਚਿਆ ਤੇ 5 ਫਰਵਰੀ ਨੂੰ ਪਿੰਡ ਕੁੱਪ ਵਿਖੇ। ਪਿੰਡ ਕੁੱਪ, ਲੁਧਿਆਣਾ-ਧੂਰੀ ਰੇਲਵੇ ਲਾਇਨ 'ਤੇ ਮੰਡੀ ਅਹਿਮਦਗੜ੍ਹ ਤੇ ਮਾਲੇਰਕੋਟਲਾ ਸਟੇਸ਼ਨਾਂ ਵਿਚਕਾਰ ਸਥਿਤ ਹੈ। ਇਸ ਤਰ੍ਹਾਂ ਅਬਦਾਲੀ ਦੀਆਂ ਫੌਜਾਂ ਨੇ ਮਾਲੇਰਕੋਟਲਾ ਤੋਂ ਪੂਰਬ ਵੱਲ ਛੇ ਮੀਲ ਦੀ ਦੂਰੀ 'ਤੇ ਪਿੰਡ ਕੁੱਪ (ਕੁੱਪ-ਰਹੀੜਾ) ਲਾਗੇ ਸਿੱਖਾਂ ਨੂੰ ਘੇਰ ਲਿਆ। ਕੁਝ ਸਮੇਂ ਬਾਅਦ ਸਰਹਿੰਦ ਦਾ ਸੂਬੇਦਾਰ ਜੈਨ ਖਾਂ ਵੀ ਅਬਦਾਲੀ ਦੀ ਮਦਦ ਲਈ ਉੱਥੇ ਆ ਪਹੁੰਚਿਆ। ਕੁਝ ਹੋਰ ਸਥਾਨਕ ਮੁਗਲ ਨਵਾਬਾਂ ਨੇ ਵੀ ਅਹਿਮਦ ਸ਼ਾਹ ਅਬਦਾਲੀ ਦੀ ਮਦਦ ਕੀਤੀ।

ਸਿੱਖ ਉਸ ਵੇਲੇ ਬੱਚਿਆਂ, ਬੁੱਢਿਆਂ ਤੇ ਇਸਤਰੀਆਂ ਸਮੇਤ ਵਹੀਰ ਦੀ ਸ਼ਕਲ ਵਿੱਚ ਕਿਸੇ ਸੁਰੱਖਿਅਤ ਥਾਂ ਵੱਲ ਸਫ਼ਰ ਕਰ ਰਹੇ ਸਨ। ਇਕ ਅੰਦਾਜ਼ੇ ਅਨੁਸਾਰ ਉਸ ਵੇਲੇ ਸਿੱਖਾਂ ਦੀ ਸੰਖਿਆਂ, ਇਸਤਰੀਆਂ ਤੇ ਬੱਚਿਆਂ ਸਮੇਤ ਲਗਪਗ 50,000 ਸੀ। ਦਰਅਸਲ, ਸਿੱਖ ਉਸ ਸਮੇਂ ਕੁੱਪ ਵਿਖੇ ਡੇਰਾ ਲਾਈ ਬੈਠੇ ਸਨ ਅਤੇ ਉਹ ਲੜਾਈ ਲਈ ਤਿਆਰ ਨਹੀਂ ਸਨ, ਸਿੱਖਾਂ ਕੋਲ ਤਾਂ ਉਸ ਸਮੇਂ ਪੂਰੇ ਹਥਿਆਰ ਵੀ ਨਹੀਂ ਸਨ। ਸਿੱਖਾਂ ਦਾ ਅੰਦਾਜ਼ਾ ਸੀ ਕਿ ਅਬਦਾਲੀ ਉਨ੍ਹਾਂ ਤੱਕ 6 ਜਾਂ 7 ਫ਼ਰਵਰੀ ਤੋਂ ਪਹਿਲਾਂ ਨਹੀਂ ਪਹੁੰਚ ਸਕੇਗਾ, ਪਰ ਅਬਦਾਲੀ ਨੇ ਲਗਪਗ 150 ਮੀਲਾਂ ਦਾ ਸਫ਼ਰ ਦੋ ਦਿਨਾਂ ਵਿੱਚ ਮੁਕਾ ਕੇ ਸਿੱਖਾਂ ਨੂੰ 'ਹੱਥਾਂ ਪੈਰਾਂ ਦੀ ਪਾ ਦਿੱਤੀ' ਸੀ (ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਅਬਦਾਲੀ ਨੇ ਇਹ ਸਫ਼ਰ ਕੇਵਲ 36 ਘੰਟਿਆਂ ਵਿੱਚ ਤੈਅ ਕੀਤਾ)। ਜ਼ਾਹਿਰ ਹੈ, ਅਬਦਾਲੀ ਨੇ ਇਹ ਕਹਿਰੀ ਹਮਲਾ ਬਹੁਤ ਗੁਪਤ ਤੇ ਫੁਰਤੀ ਨਾਲ ਕੀਤਾ। ਹਾਲਾਤ ਸਿੱਖਾਂ ਦੇ ਹੱਕ ਵਿੱਚ ਨਾ ਹੋਣ ਦੇ ਬਾਵਜੂਦ ਦਲ ਖ਼ਾਲਸਾ ਨੇ ਡਟ ਕੇ ਮੁਕਾਬਲਾ ਕੀਤਾ। (ਸੰਨ 1748 ਈ: ਵਿੱਚ ਸਿੱਖਾਂ ਦੀ ਸਮੁੱਚੀ ਸੈਨਾ ਦਾ ਸੰਗਠਨ ਹੋ ਗਿਆ ਸੀ, ਜਿਸ ਨੂੰ 'ਦਲ ਖਾਲਸਾ' ਕਿਹਾ ਜਾਂਦਾ ਸੀ)।

ਇਸ ਭਿਆਨਕ ਸਥਿਤੀ ਵਿੱਚ ਦਲ ਖਾਲਸਾ ਦੀ ਕਮਾਂਡ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ (ਮਹਾਰਾਜਾ ਰਣਜੀਤ ਸਿੰਘ ਦਾ ਦਾਦਾ), ਸਰਦਾਰ ਜੱਸਾ ਸਿੰਘ ਰਾਮਗੜ੍ਹੀਆ, ਸਰਦਾਰ ਸਿਆਮ ਸਿੰਘ ਆਦਿ ਵਰਗੇ ਮਹਾਨ ਜਰਨੈਲ ਕਰ ਰਹੇ ਸਨ। ਰਿਆਸਤ ਪਟਿਆਲਾ ਦੇ ਬਾਨੀ ਬਾਬਾ ਆਲਾ ਸਿੰਘ ਨੇ ਵੀ ਇਸ ਯੁੱਧ ਵਿੱਚ ਸਿੱਖਾਂ ਦੀ ਸਹਾਇਤਾ ਕੀਤੀ।

ਬੇਸ਼ੱਕ ਇਸ ਯੁੱਧ ਵਿੱਚ ਸਿੱਖਾਂ ਦਾ ਬੜਾ ਭਾਰੀ ਜਾਨੀ ਨੁਕਸਾਨ ਹੋਇਆ ਪਰ ਉਨ੍ਹਾਂ ਦੇ ਵੈਰੀਆਂ ਦੇ ਕਹਿਰੀ ਹਮਲਿਆਂ ਦਾ ਅਨੋਖੀ ਬਹਾਦਰੀ, ਦਲੇਰੀ ਤੇ ਹੌਸਲੇ ਨਾਲ ਮੁਕਾਬਲਾ ਕੀਤਾ, ਇੱਥੋਂ ਤੱਕ ਕਿ ਸਰਹਿੰਦ ਦੇ ਸੂਬੇਦਾਰ ਜੈਨ ਖਾਂ ਦੀ ਇਕ ਫ਼ੌਜੀ ਟੁਕੜੀ, ਜੋ ਸਿੱਖਾਂ ਨੂੰ ਮੂਹਰਿਉਂ ਘੇਰ ਰਹੀ ਸੀ, ਨੂੰ ਹਰਾ ਕੇ ਮਲੇਰਕੋਟਲਾ ਵੱਲ ਭਜਾ ਦਿੱਤਾ। ਸਿੱਖਾਂ ਦੀ ਅਦੁੱਤੀ ਤੇ ਬੇਮਿਸਾਲ ਬਹਾਦਰੀ ਦਾ ਜ਼ਿਕਰ ਕਰਦਿਆਂ ਡਾ. ਹਰੀ ਰਾਮ ਗੁਪਤਾ ਆਪਣੀ ਪੁਸਤਕ, 'ਏ ਹਿਸਟਰੀ ਆਫ਼ ਦੀ ਸਿੱਖਸ', ਭਾਗ I ਪੰਨਾ 172 ਉੱਤੇ ਲਿਖਦਾ ਹੈ, (NOTHING COULD SURPASS THE HEROIC DARING, THE DOGGED TENACITY AND INVINCIBLE FORTITUDE OF THE SIKHS WHO HELD THEMSELVES WITH THEIR EXPOSED FLANKS AND OPEN REAR).

ਸਿੱਖਾਂ ਦੇ ਜਾਨੀ ਨੁਕਸਾਨ ਬਾਰੇ ਡਾ. ਐਨ.ਕੇ. ਸਿਨਹਾ ਅਤੇ ਡਾ. ਐਚ.ਆਰ. ਗੁਪਤਾ ਦਾ ਮਤ ਹੈ ਕਿ ਇਸ ਯੁੱਧ ਵਿੱਚ ਵੀਰਗਤੀ ਪ੍ਰਾਪਤ ਕਰਨ ਵਾਲੇ ਸਿੱਖਾਂ ਦੀ ਗਿਣਤੀ ਤਕਰੀਬਨ 12,000 ਸੀ, ਜਦੋਂ ਕਿ ਸਿੱਖ ਪੰਥ ਦੇ ਮਹਾਨ ਵਿਦਵਾਨ ਰਤਨ ਸਿੰਘ ਭੰਗੂ ਅਨੁਸਾਰ ਇਹ ਗਿਣਤੀ, 30,000 ਸੀ। ਪਰ ਇਹ ਸਭ ਕਾਸੇ ਦੇ ਬਾਵਜੂਦ ਸਿੱਖ ਚੜ੍ਹਦੀ ਕਲਾ ਵਿੱਚ ਰਹੇ ਅਤੇ ਉਨ੍ਹਾਂ ਨੇ ਅਬਦਾਲੀ ਦੀ ਪੇਸ਼ ਨਾ ਜਾਣ ਦਿੱਤੀ। ਅੰਤ, ਸਿੱਖਾਂ ਦੇ ਹੌਸਲੇ ਤੋਂ ਭੈਅ-ਭੀਤ ਹੋ ਕੇ ਉਹ, ਰਾਤ ਦੇ ਹਨ੍ਹੇਰੇ ਤੋਂ ਲਾਭ ਉਠਾਉਂਦਿਆਂ ਪਹਿਲਾਂ ਲਾਹੌਰ ਚਲਿਆ ਗਿਆ ਅਤੇ ਫਿਰ ਅਫ਼ਗਾਨਿਸਤਾਨ ਦਾ ਰਾਹ ਫੜਿਆ। ਚੇਤੇ ਰਹੇ! ਬਾਅਦ ਵਿੱਚ ਉਸ ਨੇ ਜੋ ਹਮਲੇ ਕੀਤੇ ਉਹ ਉਸ ਦੀ ਕਮਜ਼ੋਰੀ ਦਾ ਢੰਡੋਰਾ ਸਨ, ਸ਼ਕਤੀ ਦਾ ਨਗਾਰਾ ਨਹੀਂ।

ਬਾਕੀ ਸਫਾ 32 'ਤੇ

# 'ਭਾਸ਼ਾ ਪ੍ਰੇਮੀ ਫਰਡੀਨਾਇੰਡ ਕੀਟਲ'

ਪ੍ਰੋ: ਪੰਡਤਰਾਓ
ਧਰੇਨਵਰ

'ਫਰਡੀਨਾਇੰਡ ਕੀਟਲ' ਇਕ ਉਸ ਮਹਾਨ ਸਖਸ਼ੀਅਤ ਦਾ ਨਾਮ ਹੈ ਜਿਸ ਨੇ ਭਾਰਤੀ ਪ੍ਰਾਂਤ ਦੀ ਕੰਨੜ ਭਾਸ਼ਾ ਲਈ ਬਹੁਤ ਵੱਡਾ ਯੋਗਦਾਨ ਦਿੱਤਾ ਹੈ। ਜਰਮਨ ਦੇਸ਼ ਨਾਲ ਸਬੰਧ ਰੱਖਣ ਵਾਲਾ ਫਰਡੀਨਾਇੰਡ ਕੀਟਲ 1853 ਦੇ ਵਿੱਚ ਕਰਨਾਟਕਾ ਆ ਕੇ ਕੰਨੜ ਭਾਸ਼ਾ ਸਿੱਖ ਕੇ ਕੰਨੜ ਭਾਸ਼ਾ ਲਈ ਮਰਨ ਮਿਟਣ ਦਾ ਜਜ਼ਬਾ ਵਿਖਾਇਆ। ਅਸਲ ਵਿਚ 'ਬਾਸਲ ਮਿਸ਼ਨ' ਵੱਲੋਂ ਇਸਾਈ ਧਰਮ ਦੇ ਸਿਧਾਂਤ ਨੂੰ ਪ੍ਰਚਾਰ ਕਰਨ ਲਈ 'ਫਰਡੀਨਾਇੰਡ ਕੀਟਲ' ਨੂੰ ਹਿੰਦੁਸਤਾਨ ਭੇਜਿਆ ਗਿਆ ਸੀ। ਜਰਮਨੀ ਤੋਂ ਇੱਕ 'ਪਾਦਰੀ' ਦੇ ਰੂਪ ਵਿੱਚ ਆਉਣ ਵਾਲਾ ਕੀਟਲ ਕਰਨਾਟਕ ਪਹੁੰਚਣ ਤੋਂ ਬਾਅਦ ਕੰਨੜ ਭਾਸ਼ਾ ਸਿੱਖਣ ਲੱਗ ਗਿਆ। ਕੀਟਲ ਦੇ ਦਿਲੋ -ਦਿਮਾਗ ਵਿੱਚ ਕੰਨੜ ਭਾਸ਼ਾ ਦੇ ਪ੍ਰਤੀ ਏਨਾ ਪਿਆਰ ਵਧ ਗਿਆ ਕਿ ਕੀਟਲ ਇਸਾਈ ਧਰਮ ਦਾ ਪ੍ਰਚਾਰ ਛੱਡ ਕੇ ਕੰਨੜ ਭਾਸ਼ਾ ਦਾ ਪ੍ਰਚਾਰ ਕਰਨ ਲੱਗ ਪਿਆ। ਕਰਨਾਟਕਾ ਦੇ ਪਿੰਡ-ਪਿੰਡ ਵਿਚ ਜਾ ਕੇ ਲੋਕਾਂ ਨਾਲ ਟੁੱਟੀ ਭੁੱਟੀ ਕੰਨੜ ਭਾਸ਼ਾ ਵਿਚ ਗੱਲ ਕਰਦਾ ਰਹਿੰਦਾ ਸੀ। ਪਿੰਡਾਂ ਵਿਚ ਤੁਰਦੇ ਫਿਰਦੇ ਇਸ ਫਰੰਗੀ ਨੂੰ ਵੇਖ ਕੇ ਪਿੰਡਾਂ ਦੇ ਲੋਕ ਸੋਚਦੇ ਸਨ ਕਿ ਇਹ ਫਰੰਗੀ ਪਤਾ ਨਹੀਂ ਕੀ ਲੱਭਦਾ ਫਿਰਦਾ ਹੈ। ਜਦੋਂ ਲੋਕ ਹੈਰਾਨੀ ਨਾਲ ਇਹ ਪ੍ਰਸ਼ਨ ਪੁੱਛਦੇ ਤਾਂ ਕੀਟਲ ਦਿਲ ਤੋਂ ਜਵਾਬ ਦਿੰਦੇ ਹੋਏ ਕਹਿੰਦਾ "ਮੈਂ ਤਾਂ ਸੋਨੇ ਵਰਗਾ ਸਾਹਿਤ ਲੱਭ ਰਿਹਾ ਹਾਂ।" ਭਾਸ਼ਾ ਦਾ ਅਮੀਰੀਪਨ, ਪਵਿੱਤਰਤਾ ਪਹਿਚਾਨਣ ਵਾਲਾ ਕੀਟਲ ਕੰਨੜ ਭਾਸ਼ਾ ਦੇ ਸੱਤਰ ਹਜ਼ਾਰ ਤੋਂ ਵੱਧ ਅਨੋਖੇ ਸ਼ਬਦਾਂ ਨੂੰ ਲੱਭ ਕੇ ਅੰਗਰੇਜ਼ੀ ਵਿਚ ਅਨੁਵਾਦ ਕਰਕੇ ਪਹਿਲੀ ਵਾਰ 'ਕੰਨੜ ਪੰਜਾਬੀ ਸ਼ਬਦਕੋਸ਼' ਦੀ ਰਚਨਾ ਕਰ ਦਿੱਤੀ। ਏਨਾ ਹੀ ਨਹੀਂ ਇਸ ਮਹਾਨ ਭਾਸ਼ਾ ਪ੍ਰੇਮੀ ਦੀ ਕੰਨੜ ਭਾਸ਼ਾ ਤੇ ਏਨੀ ਪਕੜ ਮਜ਼ਬੂਤ ਹੋਈ ਕਿ ਕੰਨੜ ਭਾਸ਼ਾ ਦੀ ਵਿਆਕਰਣ ਤੇ ਇਕ ਅਨੋਖੀ ਕਿਤਾਬ ਲਿਖ ਦਿੱਤੀ। ਕੰਨੜ ਭਾਸ਼ਾ ਦੇ ਪਿਆਰ ਵਿਚ ਕਰਨਾਟਕ ਦੀਆਂ ਵੱਖ-ਵੱਖ ਥਾਵਾਂ ਜਿਵੇਂ ਮੜਕੇਰੀ, ਮੰਗਲੂਰੂ ਅਤੇ ਧਾਰਵਾੜ ਆਦਿ ਸ਼ਹਿਰਾਂ ਦੀਆਂ ਯਾਤਰਵਾਂ ਕਰਕੇ ਬਹੁਤ ਸਾਰੀਆਂ ਕਵਿਤਾਵਾਂ ਲਿਖ ਦਿੱਤੀਆਂ। ਫਰਡੀਨਾਇੰਡ ਕੀਟਲ ਨੂੰ ਜਰਮਨੀ ਦੇਸ਼ ਦੇ ਲੋਕ ਭਾਵੇਂ ਭੁੱਲ ਚੁੱਕੇ ਹੋਣਗੇ ਪਰ ਕਰਨਾਟਕ ਦੇ ਲੋਕ ਕੰਨੜ ਭਾਸ਼ਾ ਲਈ ਦਿੱਤੇ ਹੋਏ ਕੀਟਲ ਦੇ ਯੋਗਦਾਨ ਨੂੰ ਹਰ ਪਲ ਯਾਦ ਕਰਦੇ ਹਨ। ਇਨ੍ਹਾਂ ਦੇ ਨਾਮ ਉਤੇ ਧਾਰਵਾੜ ਦੇ ਵਿਚ ਕਾਲਿਜ ਸਥਾਪਿਤ ਹੈ ਅਤੇ ਕਰਨਾਟਕ ਦੀ ਰਾਜਧਾਨੀ ਬੰਗਲੂਰੂ ਵਿਚ ਕੀਟਲ ਨਗਰ ਵੀ ਵਸਿਆ ਹੋਇਆ ਹੈ। ਗੌਰ ਕਰਨ ਵਾਲੀ ਗੱਲ ਇਹ ਹੈ ਕਿ ਕੀਟਲ ਦੇ ਵੱਡਮੁੱਲੇ ਯੋਗਦਾਨ ਨਾਲ ਹੁਣ ਤੱਕ ਅੱਠ ਗਿਆਨ ਪੀਠ ਪੁਰਸਕਾਰ ਪਾਉਣ ਨਾਲ ਕੰਨੜ ਭਾਸ਼ਾ ਹੋਰ ਅਮੀਰ ਹੋਈ ਹੈ। ਕੀਟਲ ਦੇ ਸਦਕਾ ਹੀ ਕੰਨੜ ਭਾਸ਼ਾ ਦੀ ਤਰੱਕੀ ਲਈ ਮਰਨ ਮਿਟਣ ਦਾ ਜਜ਼ਬਾ ਹਰੇਕ ਕੰਨੜੀਗਾ ਦੇ ਜ਼ਿਹਨ ਵਿੱਚ ਕੁੱਟ ਕੁੱਟ ਕੇ ਭਰਿਆ ਹੋਇਆ ਹੈ ਪਰ ਇਸ ਤਰ੍ਹਾਂ ਦੀ ਭਾਵਨਾ ਪੰਜਾਬ ਵਿਚ ਮੈਨੂੰ ਘੱਟ ਹੀ ਲੱਗਦੀ ਹੈ। ਪੰਜਾਬ ਵਿਚ, ਭਾਸ਼ਾ ਪ੍ਰਤੀ ਪਿਆਰ ਤੇ ਸਤਿਕਾਰ ਦਾ ਜਜ਼ਬਾ ਬਹੁਤ ਘੱਟ ਹੈ। ਇਸ ਲਈ ਪੰਜਾਬੀ ਭਾਸ਼ਾ ਦਾ ਅਪਮਾਨ ਹੋਣ ਤੋਂ ਬਾਅਦ ਵੀ ਪੰਜਾਬੀ ਲੋਕ ਅਪਮਾਨ ਨੂੰ ਰੋਕਣ ਦਾ ਯਤਨ ਵੀ ਨਹੀਂ ਕਰਦੇ। ਭਾਸ਼ਾ ਦਾ ਅਪਮਾਨ ਤਦ ਹੋ ਜਾਂਦਾ ਹੈ ਜਦੋਂ ਲੋਕ ਆਪਣੀ ਮਾਂ ਬੋਲੀ ਨੂੰ ਛੱਡ ਕੇ ਕਿਸੇ ਹੋਰ ਭਾਸ਼ਾ ਨੂੰ ਗਲਵੱਕੜੀ ਪਾ ਲੈਂਦੇ ਹਨ। ਭਾਸ਼ਾ ਦਾ ਅਪਮਾਨ ਤਦ ਵੀ ਹੋ ਜਾਂਦਾ ਹੈ ਜਦੋਂ ਭਾਸ਼ਾ ਵਿਚ ਲਿਖੇ ਲੱਚਰ ਗਾਣੇ ਉਤੇ ਸਾਰੇ ਮਿਲ ਕੇ ਨੱਚਦੇ ਹਨ। ਭਾਸ਼ਾ ਦਾ ਅਪਮਾਨ ਬਹੁਤ ਵੱਡੇ ਪੱਧਰ ਤੇ ਤਦ ਵੀ ਹੋ ਜਾਂਦਾ ਹੈ ਜਦੋਂ ਚਿੰਤਕ ਜਾਂ ਲੇਖਕ ਭਾਸ਼ਾ ਲਈ ਲਿਖਣਾ ਛੱਡ ਕੇ ਸਿਰਫ ਆਪਣੀ ਤਰੱਕੀ ਲਈ ਲਿਖਦੇ ਹਨ। ਕੀਟਲ ਨੇ ਕਦੇ ਵੀ ਆਪਣੇ ਲਈ ਨਹੀਂ ਲਿਖਿਆ। ਉਹ ਤਾਂ ਸਿਰਫ ਭਾਸ਼ਾ ਲਈ ਲਿਖਦਾ ਸੀ, ਭਾਸ਼ਾ ਦੀ ਤਰੱਕੀ ਬਾਰੇ ਸੋਚਦਾ ਸੀ। ਪਰ ਪੰਜਾਬ ਦੇ ਆਧੁਨਿਕ ਕਾਲ ਦੇ ਬਹੁਤ ਸਾਰੇ ਲੇਖਕ ਜਾਂ ਚਿੰਤਕ ਪੰਜਾਬੀ ਭਾਸ਼ਾ ਦੀ ਤਰੱਕੀ ਲਈ ਘੱਟ ਲਿਖਦੇ ਹਨ ਪਰ ਆਪਣੀ ਤਰੱਕੀ, ਆਪਣੀ ਵਾਹ-ਵਾਹ ਖੱਟਣ

ਲਈ ਜ਼ਿਆਦਾ ਲਿਖਦੇ ਹਨ। ਸੂਫ਼ੀਵਾਦ ਤੇ ਗੁਰਬਾਣੀ ਨਾਲ ਭਰੀ ਗੁਰਮੁੱਖੀ ਭਾਸ਼ਾ ਏਨੀ ਅਮੀਰ ਭਾਸ਼ਾ ਹੈ ਕਿ ਜੇਕਰ ਆਧੁਨਿਕ ਕਾਲ ਦੇ ਪੰਜਾਬੀ ਲੇਖਕ ਪੰਜਾਬੀ ਭਾਸ਼ਾ ਦੀ ਤਰੱਕੀ ਲਈ ਲਿਖਦੇ ਹੁੰਦੇ ਤਾਂ 8 ਗਿਆਨ ਪੀਠ ਪੁਰਸਕਾਰ ਤਾਂ ਕੀ ਹੁਣ ਤੱਕ ਅਣਗਿਣਤ ਗਿਆਨ ਪੀਠ ਪੁਰਸਕਾਰ ਪੰਜਾਬੀ ਭਾਸ਼ਾ ਲਈ ਮਿਲ ਚੁੱਕੇ ਹੁੰਦੇ। ਕੀਟਲ ਵਰਗੇ ਕਿੰਨੇ ਕੁ ਪੰਜਾਬੀ ਸਾਹਿਤਕਾਰ ਹਨ ਜਿੰਨ੍ਹਾਂ ਨੇ ਪਿੰਡ-ਪਿੰਡ ਵਿਚ ਜਾ ਕੇ ਪੰਜਾਬੀ ਭਾਸ਼ਾ ਪ੍ਰਤੀ ਜਾਗਰੂਕਤਾ ਪੈਦਾ ਕਰਨ ਦਾ ਯਤਨ ਕੀਤਾ ਹੈ?

ਜਦੋਂ ਮੈਂ ਕਰਨਾਟਕ ਤੋਂ ਆ ਕੇ ਪੰਜਾਬੀ ਭਾਸ਼ਾ ਸਿੱਖੀ ਤੇ ਪੰਜਾਬੀ ਭਾਸ਼ਾ ਲਈ ਲਿਖਣ ਦਾ ਯਤਨ ਕੀਤਾ ਤਾਂ ਮਨ ਵਿਚ ਬਹੁਤ ਹੀ ਖੁਸ਼ੀ ਹੋਈ ਤੇ ਗੁਰਮੁਖੀ ਨੂੰ ਮਾਨ ਨਾਲ ਬੋਲਣ ਦਾ ਸਾਹਸ ਵੀ ਹੋਇਆ। ਮੇਰੀ ਪੰਜਾਬੀ ਭਾਸ਼ਾ ਸੁਣ ਕੇ ਕੁਝ ਲੋਕ ਤਾਂ ਇਹ ਕਹਿ ਕੇ ਹੱਸ ਪੈਂਦੇ ਸਨ ਕਿ ਇਹ ਤਾਂ ਮਦਰਾਸੀ ਪੰਜਾਬੀਂ ਬੋਲ ਰਿਹਾ ਹੈ। ਮੇਰੀ ਟੁੱਟੀ ਫੁੱਟੀ ਪੰਜਾਬੀ ਨੂੰ ਸੁਣ ਕੇ ਉਸ ਦਾ ਜਵਾਬ ਕੁਝ ਪੰਜਾਬੀ ਲੋਕ ਤਾਂ ਹਿੰਦੀ ਜਾਂ ਅੰਗਰੇਜੀ ਵਿਚ ਜਵਾਬ ਦਿੰਦੇ ਸਨ ਪਰ ਮੇਰੇ ਮੂੰਹੋਂ ਤਾਂ ਸਿਰਫ਼ ਪੰਜਾਬੀ ਹੀ ਨਿਕਲਦੀ ਸੀ। ਜੇਕਰ ਦੱਖਣੀ ਭਾਰਤ ਦੇ ਲੋਕ ਦੂਜੇ ਰਾਜਾਂ ਦੇ ਲੋਕਾਂ ਨੂੰ ਆਪਣੀ ਭਾਸ਼ਾ ਸਿਖਾ ਸਕਦੇ ਹਨ ਤਾਂ ਪੰਜਾਬੀ ਲੋਕ ਦੂਜੇ ਲੋਕਾਂ ਨੂੰ ਪੰਜਾਬੀ ਕਿਉਂ ਨਹੀਂ ਸਿਖਾ ਸਕਦੇ? ਜੇਕਰ ਕੋਈ ਟੁੱਟੀ ਫੁੱਟੀ ਪੰਜਾਬੀ ਵੀ ਬੋਲਣ ਦਾ ਯਤਨ ਕਰਦਾ ਹੈ ਤਾਂ ਉਸ ਨਾਲ ਪੰਜਾਬੀ ਬੋਲਣਾ ਛੱਡ ਕੇ ਹਿੰਦੀ ਜਾਂ ਅੰਗਰੇਜੀ ਵਿਚ ਕਿਉਂ ਗੱਲ ਕਰਦੇ ਹਨ ਪੰਜਾਬੀ ਲੋਕ? ਪੰਜਾਬ ਦੇ ਜਲ-ਥਲ ਨੂੰ ਵਰਤਣ ਵਾਲੇ ਭਾਵੇਂ ਕੋਈ ਵੀ ਹੋਣ ਉਨ੍ਹਾਂ ਨਾਲ ਪੰਜਾਬੀ ਵਿਚ ਗੱਲ ਕਰਨ ਦੀ ਲੋੜ ਹੈ। ਭਾਵੇਂ ਉਹ ਪੰਜਾਬ ਦੇ ਖੇਤਾਂ ਵਿਚ ਕੰਮ ਕਰਨ ਵਾਲੇ ਪ੍ਰਵਾਸੀ ਮਜ਼ਦੂਰ ਹੋਣ ਭਾਵੇਂ ਪੰਜਾਬ ਦੀਆਂ ਯੂਨੀਵਰਸਿਟੀਆਂ ਵਿਚ ਪੜ੍ਹਾਉਣ ਵਾਲਾ ਪ੍ਰੋਫ਼ੈਸਰ। 'ਫਰਡੀਨਾਇੰਡ ਕੀਟਲ' ਵਰਗਾ ਜਜ਼ਬਾ ਹਰੇਕ ਪੰਜਾਬੀ ਦੇ ਜ਼ਿਹਨ ਵਿਚ ਜੇਕਰ ਆ ਜਾਵੇ ਤਾਂ ਪੰਜਾਬੀ ਸਾਹਿਤਕ ਖੇਤਰ ਵਿਚ ਕ੍ਰਾਂਤੀ ਆ ਸਕਦੀ ਹੈ। ਪੰਜਾਬੀ ਭਾਸ਼ਾ ਦੀ ਲਹਿਰ ਨਾ ਸਿਰਫ਼ ਰਾਜਧਾਨੀ ਚੰਡੀਗੜ੍ਹ ਵਿਚ ਹੀ ਚਮਕੇਗੀ ਬਲਕਿ ਹਰ ਥਾਂ ਤੇ ਪੰਜਾਬੀ ਭਾਸ਼ਾ ਦੀ ਬੱਲੇ-ਬੱਲੇ ਹੋਵੇਗੀ।

9988351695

ਸਫਾ 15 ਦਾ ਬਾਕੀ

। ਸੋ ਤੁਠੇ ਹੋ ਤਾਂ ਕਿਤੇ ਖੁੱਲ੍ਹੀ ਜ਼ਮੀਨ ਦਵਾ ਦੇਵੇ।

ਸਤਿਗੁਰ ਜੀ ਨੇ ਓਹਨਾਂ ਨੂੰ ਨਾਲ ਲੈ ਕੇ ਸ਼ਿਕਾਰ ਚਲੇ ਗਏ। ਦੂਰ ਨਿਕਲ ਗਏ ਕੋਈ ਦਸ ਬਾਰਾਂ ਕੋਹਾਂ ਤੇ ਜਾ ਕੇ ਆਖਿਆ ਸਮੂੰ ਜ਼ਮੀਨ ਵਲ ਲੌ, ਜਿੰਨੀ ਵੀ ਵਲਨੀ ਹੈ। ਓਹਨਾਂ ਨੇ ਘੋੜਾ ਫੇਰਿਆ ਤੇ ਦੋ ਪਿੰਡਾਂ ਜੋਗੀ ਜ਼ਮੀਨ ਵਲ ਲਈ। ਨਗਰ ਨਿਵਾਸੀਆਂ ਨੇ ਧੰਨ ਭਾਗ ਸਮਝੇ ਕਿ ਇਹ ਧਰਤੀ ਗੁਰੂ ਕਿਆਂ ਦੇ ਲੇਖੇ ਲੱਗੀ ਹੈ।

ਵਾਪਸ ਆ ਕੇ ਸਾਹਿਬਾਂ ਨੇ ਡੋਗਰ ਭਰਾਵਾਂ ਦੀ ਦਿਤੀ, ਲੁੱਡੀ ਤੇੜ ਬੱਧੀ ਤੇ ਖੇਸ ਦੀ ਬੁੱਕਲ ਮਾਰੀ ਭਰੇਵਾ ਬਦਲਿਆ। ਸਤਿਗੁਰੂ ਜੀ ਇਹ ਭਰੇਵਾ ਕਰਕੇ ਖੁਸ਼ ਤੇ ਪ੍ਰਸੰਨ ਸਨ, ਓਧਰ ਡੋਗਰ ਭਰਾ ਸਮੂੰ ਤੇ ਫੱਤੂ ਇਸ ਲਈ ਖੁਸ਼ ਸਨ ਕਿ ਸਤਿਗੁਰਾਂ ਨੇ ਸਾਡੀ ਦਿਤੀ ਭੇਟ ਨਿਰੀ ਪ੍ਰਵਾਨ ਹੀ ਨਹੀਂ ਕੀਤੀ ਸਗੋਂ ਆਪਣੇ ਅੰਗ ਲਾ ਕੇ ਸਾਨੂੰ ਧੰਨਵਾਦੀ ਹੋਣ ਦਾ ਸਮਾਂ ਬਖਸ਼ਿਆ ਹੈ। ਉਪਰਲਾ ਭੇਸ ਵੇਖ ਭਾਈ ਮਾਨ ਸਿੰਘ ਜੀ ਨੇ ਸਤਿਗੁਰਾਂ ਨੂੰ ਕਿਹਾ, ਸੱਚੇ ਪਾਤਸ਼ਾਹ ਜੀਉ ਅਜ ਆਪ ਤਨਖਾਹੀਏ ਹੋ ਗਏ ਹੋ, ਇਹ ਭੇਸ ਤਨਖਾਹ ਲੱਗਣ ਵਾਲਾ ਹੈ। ਹਜ਼ੂਰ ਨੇ ਉਤਰ ਦਿਤਾ:-

"ਤੇੜ ਲੁੰਗੀ ਉਪਰ ਖੇਸ, ਜੇਹਾ ਦੇਸ ਤੇਹਾ ਭੇਸ।"

ਭਾਈ ਮਾਨ ਸਿੰਘ ਜੀ! ਇਸ ਭੇਸ ਕਰਣ ਵਿੱਚ ਤਿੰਨਾਂ ਜਨਿਆਂ ਨੂੰ ਖੁਸ਼ੀ ਹੋਈ ਹੈ। ਪਹਿਲੀ ਖੁਸ਼ੀ ਹੋਈ ਹੈ। ਪਹਿਲੀ ਖੁਸ਼ੀ ਡੋਗਰ ਭਰਾਵਾਂ ਨੂੰ ਹੋਈ, ਜਿਨ੍ਹਾਂ ਦੀ ਸੇਵਾ ਭੇਟ ਪ੍ਰਵਾਨ ਹੋਈ। ਦੂਜੀ ਖੁਸ਼ੀ ਸਾਨੂੰ ਹੋਈ ਕਿ ਮੇਰਾ ਖਾਲਸਾ ਮੈਨੂੰ ਫੜ ਸਕਦਾ ਹੈ ਤਾਂ ਅੱਗੇ ਨੂੰ ਕਿਸੇ ਹੋਰ ਖਾਲਸਾ ਨੂੰ ਫੜਦਾ ਰਹੇਗਾ ਰਹਿਤ-ਬਹਿਤ ਵਿਚ ਕਮਜ਼ੋਰੀ ਨਹੀਂ ਆਉਣ ਦੇਵੇਗਾ। ਤੀਜੀ ਖੁਸ਼ੀ ਤੈਨੂੰ ਹੋਵੇਗੀ, ਜਦੋਂ ਮੈਂ ਸਵਾ ਸੌ ਰੁਪੈ ਦਾ ਕੜਾਹ ਪ੍ਰਸ਼ਾਦਿ ਕਰਾਵਾਂਗਾ ਤੇ ਖਾਲਸਾ ਛਕੇਗਾ। ਤੁਰੰਤ 125) ਅੱਖਰੀ ਇਕ ਸੌ ਪੰਝੀ ਰੁਪੈ ਦਾ ਪ੍ਰਸ਼ਾਦਿ ਤਿਹਾਵਲ ਬਣਾ ਕੇ ਵੰਡਿਆ ਗਿਆ। ਸਮੂੰ ਫੱਤੂ ਨੇ ਵੀ ਪ੍ਰਸ਼ਾਦਿ ਛਕਿਆ। ਜਦ ਸਤਿਗੁਰ ਜੀ ਏਥੋਂ ਵਿਦਾ ਹੋਏ ਤਾਂ ਇਨ੍ਹਾਂ ਨਿੱਘੀ ਵਦਾਇਗੀ ਦਿਤੀ। ਇਹ ਆਪ ਵੀ ਆਪਣਾ ਸਾਮਾਨ ਚੁੱਕ ਕੇ ਓਥੇ ਆਏ ਜਿਥੇ ਘੋੜਾ ਫੇਰਿਆ ਸੀ। ਜਿਸ ਟਾਹਲੀ ਹੇਠ ਸਤਿਗੁਰ ਜੀ ਬੈਠੇ ਸਨ ਓਥੇ ਹੁਣ ਗੁਰਦੁਆਰਾ ਬਣਿਆ ਹੋਇਆ ਹੈ। ਪਿੰਡ ਦਾ ਨਾਂ ਸਮੂੰ ਫੱਤੂ ਦੀਆਂ ਟਾਹਲੀਆਂ ਹੈ। ਜੋ ਜਲਾਲਾਬਾਦ ਦੇ ਇਲਾਕੇ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਹੈ ਹੁਣ ਓਹ ਸ਼ੇਰਗੜ੍ਹ ਦੇ ਕੋਲ ਹੈ।

ਚਲਦਾ

# ਜਲਤੀ ਸਭ ਪ੍ਰਿਥਵੀ ਲਈ ਬੇਗਮਪੁਰਾ ਜ਼ਰੂਰੀ ਹੈ

ਗੁਰਮੇਲ ਸਿੰਘ ਖਾਲਸਾ

ਬਿਪਰ ਲੋਕਾਂ ਨੂੰ ਬਰਾਬਰ ਨਹੀਂ ਮੰਨਦੇ । ਬਿਪਰ ਚਾਹੁੰਦਾ ਹੈ ਕਿ ਕੁੱਝ ਲੋਕ ਹੀ ਗਿਆਨਵਾਨ ਹੋਣ ਅਤੇ ਬਹੁਮਤ ਅਗਿਆਨੀਆਂ ਦਾ ਹੋਵੇ । ਇਸ ਨਾਲ਼ ਉਹਨਾਂ ਲਈ ਲੋਕਾਂ ਤੇ ਰਾਜ ਕਰਨਾ ਸੌਖਾ ਹੋ ਜਾਂਦਾ ਹੈ । ਧਰਤੀ ਦੇ ਕੁਦਰਤੀ ਪਦਾਰਥਾਂ ਤੇ ਉਹਨਾਂ ਦਾ ਕਬਜਾ ਹੋ ਜਾਂਦਾ ਹੈ । ਸ਼ਾਤਰ ਬਿਪਰਾਂ ਨੇ ਲੋਕਾਂ ਨੂੰ ਜਾਤੋਂ ਵਿੱਚ ਵੰਡ ਦਿਤਾ । ਹਰੇਕ ਮਨੁੱਖ ਕਿਸੇ ਨਾ ਕਿਸੇ ਤੋਂ ਉੱਚਾ ਹੈ ਅਤੇ ਕਿਸੇ ਨਾ ਕਿਸੇ ਤੋਂ ਨੀਂਵਾ ਹੈ । ਬੇਸ਼ੱਕ ਬ੍ਰਾਹਮਣ ਪੌੜੀ ਦੇ ਸਿਖਰਲੇ ਡੰਡੇ ਤੇ ਬੈਠਾ ਹੈ ਪਰ ਉੱਸ ਵਿੱਚ ਭੀ ਬਰਾਬਰਤਾ ਨਹੀਂ ਹੈ । ਮ੍ਰਿਤਕ ਪ੍ਰਾਣੀਆਂ ਦੇ ਸਸਕਾਰ ਕਰਾਉਣ ਵਾਲ਼ੇ ਬ੍ਰਾਹਮਣ, ਜਨਮ ਸੰਸਕਾਰ ਕਰਾਉਣ ਵਾਲ਼ੇ ਬ੍ਰਾਹਮਣਾਂ ਤੋਂ ਨੀਵੇਂ ਬ੍ਰਾਹਮਣ ਹਨ । ਖਤ੍ਰੀਆਂ ਤੇ ਵੈਸਾਂ ਦੇ ਕੰਮ ਦੇ ਅਧਾਰ ਤੇ ਵੰਡਾਂ ਪਈਆਂ ਹਨ । ਕੰਮ ਦੇ ਅਧਾਰ ਤੇ ਭੀ ਮਨੁੱਖਾਂ ਨੂੰ ਉੱਚਾ ਨੀਂਵਾਂ ਸਮਝਿਆ ਜਾਂਦਾ ਹੈ । ਸੂਦਰ ਬੇਸੱਕ ਸੱਭ ਤੋਂ ਹੇਠਲੀ ਜਮਾਤ ਹੈ ਪਰ ਇਸ ਵਿੱਚ ਭੀ ਉੱਚੇ ਸੂਦਰ ਤੇ ਨੀਂਵੇਂ ਸੂਦਰ ਹੁੰਦੇ ਹਨ । ਇਸ ਤਰਾਂ ਦੀ ਵੰਡ ਬਿਪਰਾਂ ਦੀਆਂ ਧਾਰਮਿਕ ਪੁਸਤਕਾਂ ਭਰੀਆਂ ਪਈਆਂ ਹਨ । ਇਹ ਧਾਰਮਿਕ ਪੁਸਤਕਾਂ ਬਿਪਰਾਂ ਦੀਆਂ ਕਨੂੰਨ ਦੀਆਂ ਪੁਸਤਕਾਂ ਹਨ । ਲੋਕ ਆਪਣੇ ਆਪ ਹੀ ਸਦੀਆਂ ਤੋਂ ਮੰਨਦੇ ਚੱਲੇ ਆ ਰਹੇ ਹਨ । ਅਗਰ ਕੋਈ ਵਰਣ ਵੰਡ ਨੂੰ ਨਹੀਂ ਮੰਨਦਾ ਤਾਂ ਲੋਕ ਉਹਨਾਂ ਦੇ ਪਿੱਛੇ ਪੈ ਜਾਂਦੇ ਹਨ ।

ਸੂਦਰ ਜਮਾਤ ਕਿਰਤੀਆਂ ਦੀ ਜਮਾਤ ਹੈ । ਕਿਰਤ ਜਾਂ ਕੰਮ ਕਰਨ ਵਾਲ਼ਿਆਂ ਨੂੰ ਕੰਮੀ ਜਾਂ ਕਮੀਣ ਕਿਹਾ ਜਾਂਦਾ ਹੈ । ਇਹਨਾਂ ਕਮੀਣਾਂ ਨੂੰ ਧਾਰਮਿਕ ਸਿੱਖਿਆ ਲੈਣ ਜਾਂ ਦੇਣ ਦਾ ਅਧਿਕਾਰ ਨਹੀਂ ਹੈ । ਇੱਕ ਸੂਦਰ ਜਿਸ ਦਾ ਨਾਮ ਸੰਭੂਕ ਸੀ । ਉਹ ਭਗਤੀ ਕਰਦਾ ਸੀ । ਭਗਵਾਨ ਰਾਮ ਨੇ ਉਸ ਦਾ ਕਤਲ ਕਰ ਦਿਤਾ ਅਤੇ ਸਾਰੇ ਦੇਵਤਿਆਂ ਨੇ ਪ੍ਰਭੂ ਰਾਮ ਦੀ ਜੈ ਜੈਕਾਰ ਕੀਤੀ ਸੀ । ਇਸ ਦਾ ਜਿਕਰ ਬਾਲਮੀਕ ਦੀ ਰਮਾਇਣ ਵਿੱਚ ਕੀਤਾ ਹੋਇਆ ਹੈ । ਸੂਦਰ ਜਮਾਤ ਨੂੰ ਬਾਕੀ ਲੋਕਾਂ ਦੇ ਬਰਾਬਰ ਲਿਆਉਣ ਲਾਈ ਗੁਰੂ ਨਾਨਕ ਪਾਤਿਸ਼ਾਹ ਸੰਸਾਰ ਦੇ ਰੰਗ ਮੰਚ ਤੇ ਨਿਤਰੇ । ਆਪ ਨੇ ਫੁਰਮਾਇਆ :-

ਨੀਚਾਂ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ ॥
ਨਾਨਕ ਤਿਨ ਕੇ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥ ਪੰਨਾ ੧

ਇਸ ਗੱਲ ਨੂੰ ਸਾਬਤ ਕਰਨ ਲਈ ਆਪ ਨੇ ਮਰਾਸੀ ਡੂਮ ਨੂੰ ਆਪਣੀ ਜਿੰਦਗੀ ਦਾ ਸਾਥੀ ਬਣਾਇਆ ਜੋ ਕਿ ਅੰਤ ਤੱਕ ਆਪ ਦੇ ਸਾਥ ਰਿਹਾ । ਪੰਜਵੇਂ ਜਾਮੇ ਵਿੱਚ ਆ ਕੇ ਆਪ ਨੇ ਸ਼ੂਦਰ ਭਗਤਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤਾ ਜਿਸ ਕਾਰਣ ਕਰਕੇ ਆਪ ਜੀ ਨੂੰ ਤੱਤੀ ਤਵੀ ਤੇ ਬੈਠਾ ਕੇ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ ।

ਬਿਪਰਾਂ ਦਾ ਮਹਾਭਾਰਤ ਵਿੱਚ ਜਿਕਰ ਆਉਂਦਾ ਹੈ । ਜਦੋਂ ਦਰੋਣਾਚਾਰੀਆ ਜੰਗਲ਼ ਵਿੱਚ ਕੌਰਵਾਂ ਪਾਡਵਾਂ ਨੂੰ ਸਿੱਖਿਆ ਦੇ ਰਿਹਾ ਸੀ ਤਾਂ ਇੱਕ ਸੂਦਰਾਂ ਦਾ ਮੁੰਡਾ ਚੋਰੀ ਛਿੱਪੇ ਇਹ ਸੱਭ ਦੇਖ ਰਿਹਾ ਸੀ । ਉਸ ਦਾ ਨਾਮ ਏਕ ਲਵਿਆ ਸੀ । ਉਹ ਭੀ ਅਭਿਆਸ ਕਰਦਾ ਰਿਹਾ । ਉਸ ਨੇ ਇੱਕ ਪੱਥਰ ਦੀ ਮੂਰਤੀ ਬਣਾਈ ਜੋ ਕਿ ਦਰੋਣਾਚਾਰੀਆ ਦੀ ਸੀ । ਉਸ ਮੂਰਤੀ ਦੇ ਅੱਗੇ ਮੱਥਾ ਟੇਕਣ ਲੱਗਿਆ ਅਤੇ ਤੀਰ ਅੰਦਾਜੀ ਦਾ ਅਭਿਆਸ ਭੀ ਕਰਦਾ ਰਿਹਾ । ਇੱਕ ਦਿਨ ਕੌਰਵ ਤੇ ਪਾਂਡਵ ਇੱਕ ਪੰਛੀ ਦੀ ਅੱਖ ਵਿੱਚ ਤੀਰ ਮਾਰਨ ਦਾ ਅਭਿਆਸ ਕਰ ਰਹੇ ਸਨ । ਉਹਨਾਂ ਤੋਂ ਉਸ ਪੰਛੀ ਦੇ ਅੱਖ ਵਿੱਚ ਤੀਰ ਨਹੀਂ ਸੀ ਲੱਗ ਰਿਹਾ । ਏਕ ਲਵਿਆ ਨੂੰ ਜੋਸ਼ ਆਇਆ । ਉਸਨੇ ਸਿਸਤ ਬੰਨੀ ਤੇ ਉਸ ਪੰਛੀ ਦੀ ਅੱਖ ਵਿੱਚੋਂ ਦੀ ਆਪਣਾ ਤੀਰ ਲੰਘਾ ਦਿਤਾ । ਇਹ ਦੇਖ ਕੇ ਕੌਰਵ ਪਾਂਡਵ ਅਤੇ ਦ੍ਰੋਣਾਚਾਰੀਆ ਹੈਰਾਨ ਰਹਿ ਗਏ । ਉਹ ਉਸ ਬਾਲਕ ਨੂੰ ਫੜਨ ਦੌੜੇ ਅਤੇ ਫੜ

ਲਿਆਂਦਾ । ਦ੍ਰੋਣਾਚਾਰੀਆ ਅੱਗੇ ਪੇਸ਼ ਕੀਤਾ ਗਿਆ ।ਪੁਛਿਆ ਗਿਆ । ਇਹ ਸਿਖਲਾਈ ਕਿਥੋਂ ਪ੍ਰਾਪਤ ਕੀਤੀ । ਏਕ ਲਵਿਆ ਨੇ ਸਾਰਾ ਕੁੱਝ ਦੱਸਿਆ । ਦ੍ਰੋਣਾਚਾਰੀਆ ਨੇ ਕਿਹਾ, "ਅਗਰ ਤੂੰ ਸਾਨੂੰ ਗੁਰੁ ਧਾਰਨ ਕੀਤਾ ਹੈ ਤਾਂ ਮੈਨੂੰ ਗੁਰੁ ਦਖਸ਼ਣਾ ਦਿਉ"। ਏਕ ਲਵਿਆ ਨੇ ਕਿਹਾ ਜੋ ਮੰਗੋਗੇ ਮੈਂ ਦੇਵਾਂਗਾ । ਦ੍ਰੋਣਾਚਾਰੀਆ ਨੇ ਕਿਹਾ ਕਿ ਜਿਸ ਅੰਗੂਠੇ ਦੀ ਦਾਬ ਨਾਲ਼ ਤੀਰ ਚਲਾਉਂਦਾ ਹੈ ਉਹ ਅੰਗੂਠਾ ਕੱਟ ਕੇ ਮੈਨੂੰ ਦੇ ਦੇਹ । ਏਕ ਲਵਿਆ ਨੇ ਅੰਗੂਠਾ ਕੱਟਿਆ ਤੇ ਭੇਂਟ ਕਰ ਦਿਤਾ ।ਦ੍ਰੋਣਾਚਾਰੀਆ ਨੇ ਆਪਣੇ ਚੇਲਿਆਂ ਨੂੰ ਦੱਸਿਆ ਕਿ ਅੰਗੂਠਾ ਇਸ ਲਈ ਮੰਗਿਆ ਹੈ ਤਾਂ ਕਿ ਸੂਦਰ ਪੁੱਤਰ ਨਕਾਰਾ ਹੋ ਜਾਵੇ ਅਤੇ ਸਾਸਤਰ ਵਿੱਦਿਆ ਤੋਂ ਵਾਂਝਾ ਹੋ ਜਾਵੇ । ਕਰਣ ਕੁਆਰੀ ਕੁੰਤੀ ਦਾ ਪੁੱਤਰ ਸੀ । ਉਸ ਨੂੰ ਨਦੀ ਵਿੱਚ ਵਹਾ ਦਿਤਾ ਗਿਆ । ਕਿਸੇ ਸੂਦਰ ਨੇ ਫੜ ਕੇ ਪਾਲ਼ ਲਿਆ । ਉਹ ਸੋਹਣਾ ਸੁਨੱਖਾ ਤੇ ਬਹਾਦਰ ਭੀ ਸੀ ਉਸ ਨੂੰ ਭੀ ਸੂਦਰ ਸਮਝ ਕੇ ਨਕਾਰ ਦਿਤਾ ਗਿਆ । ਸੂਦਰਾਂ ਨੂੰ ਗਿਆਨ ਪ੍ਰਾਪਤ ਕਰਨ ਦੀ ਮਨਾਹੀ ਹੈ । ਹੁਣ ਭੀ ਏਵੇਂ ਹੀ ਚੱਲ ਰਿਹਾ ਹੈ । ਕਿਰਤੀਆਂ ਜਾਂ ਕੰਮੀ ਕਮੀਣਾ ਦੇ ਬੱਚੇ ਦੇਸ਼ ਦੇ ਸਰਕਾਰੀ ਸਕੂਲਾਂ ਵਿੱਚ ਪੜ੍ਹਦੇ ਹਨ ਜਦਕਿ ਬਿਪਰਾਂ ਦੇ ਬੱਚਿਆਂ ਦੇ ਸਕੂਲ ਅਲੱਗ ਹਨ । ਸੂਦਰਾਂ ਨੂੰ ਦਸਤਾਰ ਸਜਾਉਣ ਦਾ ਅਧਿਕਾਰ ਨਹੀਂ ਸੀ । ਘੋੜੇ ਚੜ੍ਹਨ ਦਾ ਅਧਿਕਾਰ ਨਹੀਂ ਸੀ । ਗੁਰਮਤਿ ਵਿੱਚ ਸਿੱਖ ਗੁਰੂਆਂ ਨੇ ਸਾਰੇ ਕੰਮ ਹੀ ਇਹਨਾਂ ਨੂੰ ਬਰਾਬਰ ਲਿਆਉਣ ਲਈ ਕੀਤੇ । ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਜਾਤ ਪਾਤ ਤੇ ਆਖਰੀ ਸੱਟ ਮਾਰਨ ਲਈ ਪ੍ਰਣ ਕੀਤਾ :

ਜਿਨਕੀ ਜਾਤ ਗੋਤ ਕੁਲ ਮਾਹੀਂ,
ਸਿਰਦਾਰੀ ਨਾ ਭਈ ਕਦਾਹੀ ॥
ਤਿਨਹੀ ਕੋ ਸਿਰਦਾਰ ਬਣਾਊ,
ਤਬੈ ਗੋਬਿੰਦ ਸਿੰਘ ਨਾਮ ਧਰਾਊਂ ॥

ਭਾਰਤ ਵਰਸ਼ ਦੇ ਸਾਰੇ ਲੋਕਾਂ ਨੂੰ ਇਕੱਠੇ ਕਰਨ ਲਈ ਸਾਰਿਆਂ ਨੂੰ ਇੱਕੋ ਬਾਟੇ ਵਿੱਚ ਅੰਮ੍ਰਿਤ ਛਕਾਇਆ ਗਿਆ । ਬ੍ਰਾਹਮਣ ਦੀ ਜੂਠ ਸੂਦਰ ਨੂੰ ਤੇ ਸੂਦਰ ਦੀ ਜੂਠ ਬ੍ਰਾਹਮਣ ਨੂੰ ਪਿਲਾਈ ਗਈ । ਸਾਰਿਆਂ ਨੂੰ ਇੱਕ ਦੂਜੇ ਦੀ ਜੂਠ ਪਿਆਉਣ ਨੂੰ ਗੁਰੂ ਜੀ ਨੇ ਅੰਮ੍ਰਿਤ ਪਾਨ ਕਿਹਾ ਤਾਂ ਕਿ ਸਾਰਿਆਂ ਵਿਚੋਂ ਉਚ ਨੀਚ ਦੀ ਨਫਰਤ ਖਤਮ ਹੋ ਜਾਵੇ । ਪਹਾੜੀ ਬਿਪਰ ਇਸ ਕ੍ਰਿਆ ਤੋਂ ਖਫਾ ਹੋ ਗਏ । ਪਹਾੜੀ ਬਿਪਰਾਂ ਨੇ ਗੁਰੂ ਜੀ ਨੂੰ ਕਿਹਾ ਕਿ ਉਹਨਾਂ ਦੀਆਂ ਕਤਾਰਾਂ ਅਲੱਗ ਲਗਾਈਆਂ ਜਾਣ ਪਰ ਗੁਰੂ ਜੀ ਨਾ ਮੰਨੇ । ਨਤੀਜਾ ਇਹ ਹੋਇਆ ਕਿ ਪਹਾੜੀ ਹਿੰਦੂ ਰਾਜਿਆਂ ਨੇ ਔਰੰਗਜੇਬ ਕੋਲ਼ ਸਿਕਾਇਤਾਂ ਲਗਾਉਣੀਆਂ ਸ਼ੁਰੂ ਕੀਤੀਆਂ । ਉਹਨਾ ਕਿਹਾ ਕਿ ਗੁਰੂ ਗੋਬਿੰਦ ਸਿੰਘ ਔਰੰਗਜੇਬ ਦੇ ਰਾਜ ਲਈ ਖਤਰਨਾਕ ਹੈ । ਉਸ ਤੇ ਛੇਤੀ ਤੋਂ ਛੇਤੀ ਨੱਥ ਪਾਉਣੀ ਚਾਹੀਦੀ ਹੈ । ਔਰੰਗਜੇਬ ਦੀਆਂ ਫੌਜਾਂ ਨੇ ਅਨੰਦਪੁਰ ਸਾਹਿਬ ਨੂੰ ਘੇਰ ਲਿਆ । ਇਸ ਲੰਮੇ-ਸੰਘਣੇ ਯੁੱਧ ਵਿੱਚ ਗੁਰੂ ਜੀ ਦੇ ਚਾਰੇ ਪੁੱਤਰ ਅਤੇ ਅਨੇਕਾਂ ਹੋਰ ਸਿੰਘ ਕੁਰਬਾਨ ਹੋ ਗਏ । ਥੋੜੇ ਹੀ ਸਮੇਂ ਦੇ ਅੰਦਰ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਥਾਪੜੇ ਸਦਕਾ ਬੇਗਮਪੁਰੇ ਦੀ ਨੀਂਹ ਰੱਖ ਦਿਤੀ । ਪਹਿਲਾ ਕੰਮ ਜੋ ਬਾਬਾ ਬੰਦਾ ਸਿੰਘ ਬਹਾਦਰ ਨੇ ਕੀਤਾ ਉਹ ਇਹ ਸੀ ਉਹਨਾਂ ਖੇਤੀ ਕਰਨ ਵਾਲ਼ਿਆਂ ਕਿਰਤੀਆਂ ਦੇ ਨਾਮ ਜਮੀਨਾਂ ਲਗਾ ਦਿਤੀਆਂ । ਅੱਜ ਇਹੀ ਜਮੀਨਾ ਜੱਟ ਸਿੱਖ ? ਲਈ ਫਿਰਦੇ ਹਨ । ਇਹੀ ਜੱਟ ਜੋ ਹਰਿਆਣੇ ਆਦਿ ਵਿੱਚ ਰਹਿੰਦੇ ਹਨ ਜਾਟ ਹੋ ਗਏ । ਇਹ ਪੰਜਾਬ ਦੇ ਜੱਟ ਆਪਣੀ ਜਮੀਨ ਦੇ ਨਸ਼ੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਕੁਰਬਾਨੀ ਨੂੰ ਭੁੱਲ ਗਏ ਹਨ ਅਤੇ ਇਸੇ ਕਾਰਨ ਸਿੱਖ ਪੰਥ ਬਿਪਰਾਂ ਤੋਂ ਮਾਰ ਖਾ ਰਿਹਾ ਹੈ ।

ਬਿਪਰਾਂ ਨੂੰ ਸੱਭ ਤੋਂ ਜਿਆਦਾ ਖਤਰਾ ਪੰਜਾਬ ਦੇ ਰਵਿਦਾਸੀਆ ਸਿੱਖਾਂ ਤੋਂ ਲੱਗਦਾ ਹੈ । ਪੰਜਾਬ ਦੇ ਸਾਰਿਆਂ ਪਿੰਡਾਂ ਵਿੱਚ ਜੱਟ ਅਤੇ ਰਵਿਦਾਸੀਏ ਵੋਟਾਂ ਦੇ ਹਿਸਾਬ ਨਾਲ਼ ਬਰਾਬਰ ਦੇ ਧੜੇ ਹਨ । ਇਹ ਦੋਨੋ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਦੇ ਹਨ । ਜੇ ਇਹ ਦੋਵੇਂ ਧਿਰਾਂ ਇੱਕ ਹੋ ਜਾਣ ਤਾਂ ਪੰਜਾਬ ਵਿੱਚੋਂ ਬਿਪਰਾਂ ਦਾ ਸਫਾਇਆ ਹੋ ਜਾਏਗਾ । ਬਿਪਰਾਂ ਦੇ ਸਫਾਏ ਤੋਂ ਬਿਨਾ ਬੇਗਮਪੁਰਾ ਨਹੀਂ ਬਣ ਸਕਦਾ । ਸ੍ਰੀ ਕਾਂਸੀ ਰਾਮ ਨੇ ਇਹ ਪਹਿਲ ਕੀਤੀ ਸੀ । ਅੱਜ ਜੇ ਕਿਤੇ ਸ੍ਰੀ ਕਾਂਸੀ ਰਾਮ ਦੀ ਸੋਚ ਅਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲ਼ਿਆਂ ਵਰਗੀ ਦ੍ਰਿੜਤਾ ਕਿਸੇ ਇੱਕ ਮਨੁੱਖ ਵਿੱਚ

ਆ ਜਾਏ ਤਾਂ ਪੰਜਾਬ ਵਿੱਚ ਹਲੇਮੀ ਰਾਜ ਜਾਂ ਬੇਗਮਪੁਰਾ ਬਣ ਜਾਏਗਾ । ਬੇਗਮਪੁਰੇ ਦਾ ਖਾਕਾ ਪੰਦਰਵੀਂ ਸਦੀ ਵਿੱਚ ਭਗਤ ਰਵਿਦਾਸ ਜੀ ਨੇ ਉਲੀਕਿਆ ਸੀ । ਉਹ ਦੇਸ਼ ਜਿਸ ਵਿੱਚ ਕੋਈ ਪ੍ਰਾਣੀ ਦੁਖੀ ਨਾ ਹੋਵੇ । ਲੋਕਾਂ ਤੋਂ ਕੋਈ ਟੈਕਸ ਨਾ ਲਿਆ ਜਾਵੇ । ਸਰਕਾਰ ਆਪਣੇ ਸਾਧਨ ਆਪ ਜੁਟਾਵੇ । ਟੈਕਸ ਦੇਣ ਦਾ ਡਰ ਨਾ ਹੋਵੇ । ਉਸ ਦੇਸ ਵਿੱਚ ਸਾਰਿਆਂ ਦਾ ਭਲਾ ਮੰਗਿਆ ਜਾਵੇ । ਓਥੋਂ ਦੀ ਸਰਕਾਰ ਪੱਕੀ ਹੋਵੇ ਅਤੇ ਸਾਰੇ ਨਾਗਰਕ ਬਰਾਬਰ ਹੋਣ । ਓਥੋਂ ਦੀ ਸਾਰੀ ਅਬਾਦੀ ਦਾ ਮਾਣ ਸਭੀ ਦੁਨੀਆਂ ਕਰੇ । ਸਾਰੇ ਰੱਜੇ ਪੁੱਜੇ ਅਤੇ ਖੁਸ਼ਹਾਲ ਹੋਣ । ਸਾਰੇ ਪਹਿਲੇ ਦਰਜੇ ਦੇ ਸ਼ਹਿਰੀ ਹੋਣ । ਕਿਸੇ ਨੂੰ ਕਿਸੇ ਪਾਸੇ ਵੀ ਜਾਣ ਦੀ ਖੁੱਲ੍ਹ ਹੋਵੇ । ਕੋਈ ਕਿਸੇ ਨੂੰ ਰੋਕੇ ਨਾ । ਭਗਤ ਰਵਿਦਾਸ ਜੀ ਚਹੁੰਦੇ ਹਨ ਕਿ ਅਸੀਂ ਇਸ ਤਰਾਂ ਦਾ ਦੇਸ਼ ਚਹੁੰਦੇ ਹਾਂ ।

ਇਸ ਤਰ੍ਹਾਂ ਦਾ ਦੇਸ਼ ਤਾਂ ਸੰਭਵ ਹੈ ਜੇ ਲੋਕਾਂ ਵਿੱਚ ਗੁਰਮਤਿ ਹੋਵੇ । ਇਸ ਤਰਾਂ ਦਾ ਦੇਸ਼ ਬਣਾਉਣ ਲਈ ਹੀ ਗੁਰਮਤਿ ਦਾ ਅਗਾਜ਼ ਹੋਇਆ । ਯੂ.ਐਨ ਓ ਦੇ ਚਾਰਟਰ ਵਿੱਚ ਮਨੁੱਖੀ ਅਧਿਕਾਰਾਂ ਦੀ ਜੋ ਗੱਲ ਕੀਤੀ ਗਈ ਹੈ ਉਹ ਸਾਰੀ ਗੁਰਮਤਿ ਵਿੱਚ ਹੈ ਜਾਂ ਗੁਰੂ ਗ੍ਰੰਥ ਸਾਹਿਬ ਵਿੱਚ ਹੈ । ਇਸ ਤਰਾਂ ਦਾ ਰਾਜ ਹਲੇਮੀ ਰਾਜ ਜਾਂ ਬੇਗਮਪੁਰਾ ਦੀ ਸਾਰੀ ਦੁਨੀਆਂ ਨੂੰ ਲੋੜ ਹੈ । ਸੱਭ ਤੋਂ ਪਹਿਲਾਂ ਪੰਜਾਬ ਨੂੰ ਨਮੂਨੇ ਦਾ ਦੇਸ਼ ਬਣਾਉਣਾ ਹੋਵੇਗਾ । ਸਾਡੇ ਕੋਲ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਸੰਵਿਧਾਨ ਪਹਿਲਾਂ ਤੋਂ ਹੀ ਹੈ । ਬੇਗਮਪੁਰਾ ਗੁਰੂ ਗ੍ਰੰਥ ਸਾਹਿਬ ਜੀ ਨੂੰ ਲਾਗੂ ਕਰਨ ਵਿੱਚ ਬਣ ਜਾਵੇਗਾ । ਸੱਤਸੰਗੀ ਹੀ ਸੰਸਦ ਦੇ ਮੈਂਬਰ ਹੋਣ , ਸਾਰੇ ਸਾਂਸਦਾ ਦੀ ਇੱਕ ਮੱਤ ਨਾਲ਼ ਪ੍ਰਧਾਨ ਮੰਤਰੀ ਬਣੇ । ਇੱਕ ਮੱਤ ਨਾਲ਼ ਪ੍ਰਧਾਨ ਦੀ ਚੋਣ ਹੋਵੇ । ਜਿਵੇਂ ਕਿ ਲੋਕ ਅਖਾਣ ਹੈ :-

ਸੌ ਸਿਆਣੇ ਇੱਕੋ ਮੱਤ, ਮੂਰਖ ਆਪੋ ਆਪਣੀ ॥

ਪ੍ਰਧਾਨ ਆਪਣੇ ਮੰਤਰੀਆਂ ਨੂੰ ਬਗੈਰ ਲਾਲਚ ਦਿਤੇ ਚੁਣ ਲਵੇ । ਜਿਵੇਂ ਅੱਜ ਕੱਲ ਹੁੰਦਾ ਹੈ ਨਾਂ ਹੋਵੇ । ਕਿਸੇ ਨੂੰ ਆਪਣੇ ਨਾਲ਼ ਮਿਲਾਉਣ ਲਈ ਜਾਂ ਆਪਣੀ ਮੱਤ ਨਾਲ਼ ਮਿਲਾਉਣ ਲਈ ਕਿਸੇ ਨੂੰ ਰੇਲਵੇ ਮੰਤਰੀ ਦਾ ਲਾਲਚ, ਵਿਤ ਮੰਤਰੀ ਦਾ ਲਾਲਚ, ਗ੍ਰਹਿ ਮੰਤਰੀ ਦਾ ਲਾਲਚ ਆਦਿ ਹੁੰਦਾ ਹੈ ਏਵੇਂ ਨਾ ਹੋਵੇ । ਸਾਰੇ ਸੇਵਾ ਭਾਵਨਾ ਨਾਲ਼ ਹੀ ਹੋਵੇ । ਅੱਜ ਕੱਲ ਲਾਲਚ ਤੋਂ ਬਗੈਰ ਨਾ ਕੋਈ ਵੋਟ ਪਉਂਦਾ ਹੈ ਨਾ ਹੀ ਆਪਣੀ ਮੱਤ ਕਿਸੇ ਨਾਲ਼ ਰਲਾਉਂਦਾ ਹੈ । ਸਭ ਧਨ ਇਕੱਠਾ ਕਰਨ ਤੇ ਲੱਗੇ ਹੋਏ ਹਨ । ਏਥੋਂ ਤੱਕ ਕਹਿਣ ਦੀ ਗੁਸਤਾਖੀ ਕਰਦੇ ਹਾਂ ਕਿ ਅਸੀਂ ਤਾਂ ਪੰਜਾਹ ਸੱਠ ਸਾਲ ਰਾਜ ਕਰਕੇ ਆਪਣੇ ਘਰ ਭਰ ਲਏ ਹਨ ਸਾਨੂੰ ਹੋਰ ਧਨ ਨਹੀਂ ਚਾਹੀਦਾ । ਜੇ ਉਹਨਾਂ ਨੂੰ ਤੁਸੀਂ ਚੁਣ ਲਿਆ ਤਾਂ ਉਹਨਾਂ ਭੁੱਖੜਾ ਨੇ ਦੇਸ ਨੂੰ ਲੁੱਟ ਲੈਣਾ ਹੈ । ਗੱਲ ਲੋਕਾਂ ਦੇ ਮਨ ਨੂੰ ਲੱਗ ਜਾਂਦੀ ਹੈ । ਉਹਨਾਂ ਨੂੰ ਬਾਬੇ ਦੀ ਗੱਲ ਭੁੱਲ ਜਾਂਦੀ ਹੈ ਕਿ ਧਨ ਦੀ ਭੁੱਖ ਨਾਲ਼ ਰੱਜਦਾ ਨਹੀਂ । ਜਿਉਂ-ਜਿਉਂ ਧੰਨ ਵੱਧਦਾ ਜਾਵੇਗਾ ਤਾਂ ਧਨ ਇਕੱਠਾ ਕਰਨ ਦੀ ਭੁੱਖ ਹੋਰ ਵੱਧ ਜਾਂਦੀ ਹੈ । ਇਹ ਇਸ ਤਰਾਂ ਹੁੰਦਾ ਹੈ ਜਿਸ ਤਰਾਂ ਅਸੀਂ ਅੱਗ ਤੇ ਲੱਕੜਾਂ ਪਾਈ ਜਾਵਾਂਗੇ ਤਾਂ ਅੱਗ ਦਾ ਭਾਂਬੜ ਹੋਰ ਉੱਚਾ ਹੋ ਜਾਵੇਗਾ । ਬੇਗਮ ਪੁਰੇ ਦੀ ਲੋੜ ਸਾਰੇ ਸੰਸਾਰ ਨੂੰ ਹੈ । ਇਸ ਲਈ ਬਾਬੇ ਨੇ ਫੁਰਮਾਇਆ :-

ਸਲੋਕ ਮ:੩

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾਧਾਰ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥
ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰ ॥

99147-01469

—0—

ਜੱਗ ਆਖਦੇ, ਸਿਆਣੇ ਦੀ ਗੱਲ ਸਿਆਣੀ,
ਜਿਵੇਂ ਔਲਾ ਗੁਣਕਾਰੀ ਕਹਾਂਵਦਾ ਏ।
ਕਹਿੰਦੇ ਦਾੜ੍ਹੀ ਨਹੀਂ ਹੁੰਦੀ ਧੁੱਪ ਵਿੱਚ ਚਿੱਟੀ,
ਤਜ਼ੁਰਬਾ ਉਮਰ ਦਾ ਰੰਗ ਲਿਆਂਵਦਾ ਏ।
ਚਾੜ੍ਹ ਬਚਪਨ ਤੇ ਜਵਾਨੀ ਦੀ ਬਲੀ ਆਖਿਰ,
ਬੰਦਾ ਸਿਆਣਿਆਂ ਦੀ ਢਾਣੀ ਪੈਰ ਪਾਂਵਦਾਏ।
ਕੁਦਰਤ ਕਾਦਰ ਦੀ 'ਕੰਵਲ' ਯੁੱਗ ਬਦਲ ਚੁੱਕੇ,
ਕੌਣ ਸਿਆਣਿਆਂ ਨੂੰ ਹੁਣ ਸਿਆਣਦਾ ਏ।

*ਜਸਵਾਲ ਸਿੰਘ ਕੰਵਲ, 8968968397*

# ਇਸਤਰੀ ਦਾ ਆਦਰ:
# ਕਿਸੇ ਕੌਮ ਦੇ ਸੱਭਿਆਚਾਰ ਦਾ ਨਾਪ *ਜਾਂ* 'ਸੰਦਲੀ ਪੌਣਾਂ ਝੂਲਦੀਆਂ, ਜਿੱਥੇ ਨਾਰੀ ਦਾ ਸਨਮਾਨ'

***8 ਮਾਰਚ ਦੇ ਅਵਸਰ 'ਤੇ ਵਿਸ਼ੇਸ਼***

***ਹਰਚੰਦ ਸਿੰਘ ਸਰਹਿੰਦੀ***

ਨਾਰੀ ਦਾ ਨਾਂ ਲੈਂਦਿਆਂ ਹੀ ਤਿਆਗ, ਸਹਿਨਸ਼ੀਲਤਾ ਅਤੇ ਬਲੀਦਾਨ ਦੀ ਤਸਵੀਰ ਸਾਡੀ ਚੇਤਨਾ ਦਾ ਵਿਹੜਾ ਮੱਲ ਖਲੋਂਦੀ ਹੈ। ਇਸਤਰੀ ਦੀ ਮਹਾਨਤਾ ਦਾ ਜ਼ਿਕਰ ਕਰਦਿਆਂ, ਨਾਨਕ ਸਿੰਘ ਲਿਖਦਾ ਹੈ 'ਓ ਇਸਤਰੀ ! ਤੂੰ ਏਡੀ ਉੱਚਤਾ, ਏਡੀ ਵਿਸ਼ਾਲਤਾ ਕਿੱਥੋਂ ਪ੍ਰਾਪਤ ਕਰ ਲਈ? ਸਹਿਨਸ਼ੀਲਤਾ ਦੇ ਸੋਮੇ ਤੇਰੇ ਅੰਦਰ, ਮਮਤਾ ਦੀਆਂ ਕਾਂਗਾਂ ਤੇਰੇ ਵਿੱਚ, ਤਿਆਗ ਦੇ ਅਟੁੱਟ ਪਹਾੜ ਤੇਰੇ ਵਿੱਚ, ਪਿਆਰ ਦੇ ਅਥਾਹ ਸਮੁੰਦਰ ਤੇ ਰੇ ਵਿੱਚ। ਇਹ ਸਭ ਕੁਝ, ਹੇ ਇਸਤਰੀ ! ਤੂੰ ਕਿੱਥੋਂ ਪ੍ਰਾਪਤ ਕਰ ਲਿਆ? (ਅਧ-ਖਿੜਿਆ ਫੁੱਲ ਵਿਚੋਂ)। ਗੱਲ ਕੀ, ਔਰਤ ਕੁਦਰਤ ਦਾ ਇਕ ਅਜਿਹਾ ਅਦਭੁੱਤ ਤੇ ਰਹੱਸਮਈ ਕਰਿਸ਼ਮਾ ਹੈ ਜੋ ਆਦਿ-ਕਾਲ ਤੋਂ ਹੀ ਸਾਰੇ ਸੰਸਾਰ ਦਾ ਭਾਰ ਚੁੱਕੀ ਫਿਰਦੀ ਹੈ। ਇੰਝ ਜਾਪਦਾ ਹੈ ਜਿਵੇਂ ਧਰਤੀ, ਬਲਦ ਦਿਆਂ ਸਿੰਙਾਂ ਤੋਂ ਆਪਣਾ ਸਥਾਨ ਬਦਲ ਕੇ ਔਰਤ ਦਿਆਂ ਮੋਢਿਆਂ 'ਤੇ ਆ ਟਿਕੀ ਹੋਵੇ। ਦੂਜੇ ਬੰਨੇ, ਮਰਦ ਜਨਮ ਤੋਂ ਲੈ ਕੇ ਮਰਨ ਤੱਕ ਹਰ ਕੰਮ ਲਈ ਔਰਤ 'ਤੇ ਨਿਰਭਰ ਕਰਦਾ ਹੈ। ਕਦੇ ਮਾਂ, ਕਦੇ ਭੈਣ ਤੇ ਕਦੇ ਪਤਨੀ ਦੇ ਰੂਪ ਵਿੱਚ। ਜ਼ਾਹਿਰ ਹੈ, ਔਰਤ, ਮਰਦ ਨੂੰ 'ਰੱਬ' ਵੱਲੋਂ ਦਿੱਤੀ ਸਭ ਤੋਂ ਸ਼੍ਰੇਸ਼ਠ ਸੌਗਾਤ ਹੈ।

ਸੋ, ਕਿਹਾ ਜਾ ਸਕਦਾ ਹੈ ਕਿ ਔਰਤ ਸੰਸਾਰ ਰੂਪੀ ਬਾਗ ਵਿੱਚ ਸਭ ਤੋਂ ਉੱਤਮ ਫੁੱਲ ਹੈ। ਇਹ ਸੰਸਾਰ ਕਦੇ ਏਨਾ ਖ਼ੂਬਸੂਰਤ ਤੇ ਦਿਲਕਸ਼ ਨਾ ਹੁੰਦਾ, ਜੇ ਇਸ ਵਿੱਚ ਔਰਤ ਨਾ ਹੁੰਦੀ, ਕਿਉਂਕਿ *'ਧਰਤੀ 'ਤੇ ਜੋ ਕੁਝ ਸੋਹਣਾ ਹੈ, ਉਸ ਦੇ ਪਿੱਛੇ ਨਾਰ ਅਵੱਸ਼ ਹੈ।'-ਸ਼ਿਵ ਕੁਮਾਰ ਬਟਾਲਵੀ। ਸੱਚਮੁੱਚ ਹੀ, 'ਵਜੂਦੇ ਜ਼ੁਨ ਸੇ ਹੈ ਤਸਵੀਰ ਕਾਇਨਾਤ ਮੇਂ ਰੰਗ'। ਇਕਬਾਲ।* ਪਰ ਇਸ ਸਭ ਕੁਝ ਦੇ ਬਾਵਜੂਦ ਔਰਤ ਜਨਮ ਤੋਂ ਹੀ ਵਿਤਕਰੇ ਦਾ ਸ਼ਿਕਾਰ ਹੋ ਜਾਂਦੀ ਹੈ। ਘਰ ਤੇ ਸਮਾਜ ਵਿੱਚ ਉਸ ਦਾ ਸਥਾਨ ਮਰਦਾਂ ਨਾਲੋਂ ਕਿਤੇ ਨੀਵਾਂ ਮੰਨਿਆ ਜਾਂਦਾ ਹੈ। ਉਸ ਦੀ ਪ੍ਰਵਰਿਸ਼ ਇਸ ਢੰਗ ਨਾਲ ਕੀਤੀ ਜਾਂਦੀ ਹੈ ਕਿ ਉਸ ਦੇ ਮਨ ਅੰਦਰ ਸੁਤੰਤਰ ਰਾਹ ਉੱਤੇ ਤੁਰਨ ਦੀ ਲਾਲਸਾ ਨਾ ਜਾਗੇ। ਅਜੀਤ ਕੌਰ, ਜਿਸ ਨੇ ਔਰਤ ਦੀ ਵੇਦਨਾ ਨੂੰ ਆਪਣੀਆਂ ਬਹੁਤੀਆਂ ਲਿਖਤਾਂ ਵਿੱਚ ਕੇਂਦਰ ਬਿੰਦੂ ਬਣਾਇਆ ਹੈ, 'ਖ਼ਾਨਾਬਦੋਸ਼' ਵਿੱਚ ਲਿਖਦੀ ਹੈ:

**ਗੁਨਾਹਿ ਅੱਵਲ**-ਔਰਤ ਹੋਣਾ

**ਗੁਨਾਹਿ ਦੋਮ**- ਇਕੱਲੀ ਔਰਤ

**ਗੁਨਾਹਿ ਸੋਮ**-ਇਕੱਲੀ ਤੇ ਆਪਣੀ ਰੋਟੀ ਆਪ ਕਮਾਂਦੀ ਔਰਤ

**ਗੁਨਾਹਿ ਅਜ਼ੀਮ-ਤਰੀਨ**-ਆਪਣੀ ਰੋਟੀ ਆਪ ਕਮਾਂਦੀ, ਜ਼ਹੀਨ, ਖ਼ੁਦਦਾਰ, ਇਕੱਲੀ ਔਰਤ, ਇਸ ਦੇਵਤਿਆਂ ਦੇ ਮੁਲਕ ਹਿੰਦੁਸਤਾਨ ਵਿੱਚ।

ਔਰਤ ਪ੍ਰਤੀ ਮਰਦ ਦੀ ਨਕਾਰਾਮਕ ਸੋਚ ਦੀਆਂ ਜੜ੍ਹਾਂ ਸਾਡੇ ਸਮਾਜ ਵਿੱਚ ਬਹੁਤ ਡੂੰਘੀਆਂ ਲੱਗੀਆਂ ਹੋਈਆਂ ਹਨ। ਪ੍ਰਾਚੀਨ ਸਾਹਿਤ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਨਾਥ-ਜੋਗੀਆਂ ਨੇ ਔਰਤ ਜਾਤੀ ਨੂੰ 'ਬੁਰੇ ਦੀ ਹੱਦ ਤੱਕ' ਭੰਡਿਆ ਹੈ। ਪਰ ਔਰਤ ਦੇ ਅਕਸ ਨੂੰ ਵਿਗਾੜਨ ਵਿੱਚ ਮਨੂੰ ਮਹਾਰਾਜ ਨੇ ਮੋਹਰੀ ਰੋਲ ਅਦਾ ਕੀਤਾ ਹੈ। ਮਨੂੰ ਰਚਿਤ ਗ੍ਰੰਥ, ਜਿਸ ਨੂੰ 'ਮਨੂੰ ਸਿਮ੍ਰਤੀ' ਕਿਹਾ ਜਾਂਦਾ ਹੈ। ਔਰਤ ਲਈ ਤਾਂ 'ਜ਼ਹਿਰ ਦੀ ਗੰਦਲ' ਹੈ। ਮਿਸਾਲ ਵਜੋਂ, ਮਨੂੰ ਆਪਣੇ ਗ੍ਰੰਥ ਵਿੱਚ ਲਿਖਦਾ ਹੈ ਕਿ ਵਿਆਹ ਤੋਂ ਬਾਅਦ ਇਸਤਰੀ ਤੇ ਏਨਾ ਭਾਰ ਪਾ ਦਿਓ ਕਿ ਉਸ ਨੂੰ ਕੁਝ ਸੁੱਝੇ ਹੀ ਨਾ। ਉਸ ਦਾ ਕੰਮ ਪਤੀ ਦੀ ਸੇਵਾ ਕਰਨਾ, ਬੱਚੇ ਜੰਮਣਾ, ਕੱਪੜੇ ਧੋਣਾ, ਰੋਟੀ ਪਕਾਉਣਾ, ਭਾਂਡੇ ਮਾਜਣਾ ਆਦਿ ਹੈ। ਦੂਜੇ ਪਾਸੇ, ਮਨੂੰ ਮਹਾਰਾਜ ਨੇ ਮਰਦ ਨੂੰ ਖ਼ੂਬ ਖੁੱਲ੍ਹਾ ਬਖਸ਼ੀਆਂ ਹਨ। ਮਿਸਾਲ ਵਜੋਂ, ਮਨੂੰ

ਕਹਿੰਦਾ ਹੈ ਕਿ ਜੇ ਪਤਨੀ ਮਰ ਜਾਵੇ ਤਾਂ ਪਤੀ ਨੂੰ ਚਾਹੀਦਾ ਹੈ ਕਿ ਪਤਨੀ ਨੂੰ ਅੱਗ ਦੀ ਭੇਟ ਕਰ ਦੇਣ ਤੋਂ ਬਾਅਦ ਦੂਜਾ ਵਿਆਹ ਕਰ ਲਵੇ ਤੇ ਉਸ ਨੂੰ ਗਰਭ-ਯੋਗ ਬਣਾਉਣ ਵਿੱਚ ਮਸਤ ਹੋ ਜਾਵੇ। ਇਸ ਦੇ ਉਲਟ, ਵਿਧਵਾ ਲਈ ਹਿਦਾਇਤ ਹੈ ਕਿ ਉਹ ਪਰਾਏ ਪੁਰਸ਼ ਦਾ ਕਦੇ ਨਾਂ ਵੀ ਨਾ ਲਵੇ।

ਜ਼ਾਹਿਰ ਹੈ, ਔਰਤ ਤੇ ਮਰਦ ਲਈ ਦੋ ਵੱਖਰੀ ਕਿਸਮ ਦੇ ਇਖ਼ਲਾਕੀ ਕਾਨੂੰਨ ਹਨ, ਦੋ ਵੱਖਰੀ ਕਿਸਮ ਦੀ ਇਖ਼ਲਾਕੀ ਕਦਰਾਂ-ਕੀਮਤਾਂ ਹਨ, ਜਿਨ੍ਹਾਂ ਤਹਿਤ ਔਰਤ ਦੀ ਹਰ ਗੱਲ ਦਾ ਫੈਸਲਾ ਮਰਦ ਨੇ ਕਰਨਾ ਹੁੰਦਾ ਹੈ। ਹੌਲੀ-ਹੌਲੀ ਗੱਲ ਇੱਥੇ ਤੱਕ ਅੱਪੜ ਗਈ ਕਿ 'ਜ਼ਰ, ਜੋਰੂ ਤੇ ਜ਼ਮੀਨ' ਨੂੰ ਇੱਕੋ ਨਜ਼ਰ ਨਾਲ ਵੇਖਿਆ ਜਾਣ ਲਗ ਪਿਆ। ਗੱਲ ਕੀ, ਮਨੂੰ ਨੇ ਔਰਤ ਨੂੰ ਇਕ ਨਿਰਜਿੰਦ ਵਸਤੂ ਬਣਾ ਦਿੱਤਾ, ਬੱਸ, ਭੋਗਣ ਦੀ ਇਕ ਵਸਤੂ। ਹੈਰਾਨੀ ਦੀ ਗੱਲ ਹੈ ਕਿ ਸਾਡੇ ਕਈ ਉੱਚ ਰੁਤਬੇ ਵਾਲੇ ਧਾਰਮਿਕ ਰਹਿਬਰਾਂ ਨੇ ਵੀ ਔਰਤ ਪ੍ਰਤੀ ਘਟੀਆ ਸੋਚ ਦਾ ਪਸਾਰਾ ਕੀਤਾ ਹੈ। ਅਫ਼ਸੋਸ ਦੀ ਗੱਲ ਹੈ ਕਿ ਸਾਡੇ ਧਾਰਮਿਕ ਤੇ ਸਿਆਸੀ ਆਗੂ ਇਸ ਪੱਖੋਂ ਹੁਣ ਤੱਕ ਅਵੇਸਲੇ ਹੀ ਰਹੇ ਹਨ।

ਮਰਦ ਪ੍ਰਧਾਨ ਸਮਾਜ ਦੀ ਹਮੇਸ਼ਾ ਇਹੋ ਨੀਤੀ ਰਹੀ ਹੈ ਕਿ ਇਸਤਰੀ ਦੇ ਸੁਭਾਅ ਨੂੰ ਆਪਣੇ ਸਵਾਰਥ ਅਨੁਸਾਰ ਢਾਲਿਆ ਜਾਵੇ। ਇਸੇ ਕੁਟਲ ਨੀਤੀ ਤਹਿਤ ਮਰਦ ਨੇ ਇਸਤਰੀ ਦੇ ਸੁਭਾਅ ਬਾਰੇ ਇਹ ਢਕੌਂਸਲਾ ਘੜ੍ਹ ਲਿਆ ਹੈ ਕਿ 'ਇਸਤਰੀ ਨੂੰ ਕੁਦਰਤ ਨੇ ਕੁਝ ਇਸ ਤਰ੍ਹਾਂ ਬਣਾਇਆ ਹੈ ਕਿ ਉਹ ਆਪਣੀ ਜ਼ਿੰਦਗੀ ਵਿੱਚ ਕੇਵਲ ਇਕ ਨਾਲ ਪਿਆਰ ਕਰਦੀ ਹੈ ਅਤੇ ਉਸ ਉੱਤੇ ਆਪਣੀ ਜਾਨ ਨਿਛਾਵਰ ਕਰ ਦਿੰਦੀ ਹੈ।'....ਅਤੇ ਪੁਰਸ਼ ਦੇ ਸੁਭਾਅ ਬਾਰੇ ਮਰਦ ਦਾ ਕਹਿਣਾ ਹੈ ਕਿ 'ਪੁਰਸ਼ ਦੇ ਸੁਭਾਅ ਵਿੱਚ ਵੰਨ-ਸੁਵੰਨਤਾ ਹੈ। ਉਹ ਇਕ ਤੋਂ ਵੱਧ ਪਤਨੀਆਂ ਦੀ ਲਾਲਸਾ ਰੱਖਦਾ ਹੈ ਤੇ ਹਰ ਵੇਲੇ ਨਵੀਂ ਇਸਤਰੀ ਵੱਲ ਰੁਚਿਤ ਰਹਿੰਦਾ ਹੈ। ਚਲੋ ! ਮੰਨ ਲੈਂਦੇ ਹਾਂ। ਪਰ ਹਰ ਵੇਲੇ ਨਵੀਂ ਇਸਤਰੀ ਵੱਲ ਰੁਚਿਤ ਰਹਿਣ ਵਾਲੇ ਮਰਦਾਂ ਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਇਸਤਰੀ ਮਹੀਨੇ ਦੇ ਕੁਝ ਖਾਸ ਦਿਨਾਂ ਦੌਰਾਨ ਵਾਰ-ਵਾਰ ਇਕ ਮਰਦ ਦਾ ਸਾਥ ਲੋਚਦੀ ਹੈ ਅਤੇ ਉਹ ਮਰਦ ਕੋਈ ਵੀ ਹੋ ਸਕਦਾ ਹੈ, ਜਿਹੜਾ ਉਸ ਨੂੰ ਉਸ ਅਰਸੇ ਦੌਰਾਨ ਟੱਕਰ ਜਾਵੇ। ਪਰ ਭਾਰਤੀ ਨਾਰੀ ਦੀ ਇਹ ਮਹਾਨਤਾ ਹੈ ਕਿ ਉਹ ਆਪਣੇ ਪਤੀ ਤੱਕ ਸੀਮਤ ਰਹਿਣ ਨੂੰ ਹੀ ਆਪਣਾ ਧਰਮ ਸਮਝਦੀ ਹੈ। ਚੇਤੇ ਰਹੇ ! ਇਸਤਰੀ ਕਾਮ-ਵੇਗ ਵਿੱਚ ਮਰਦ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਹੈ। ਪਰ ਉਹ ਝਿਜਕਦੀ ਹੈ, ਸੰਕੋਚ ਕਰਦੀ ਹੈ, ਕਿਉਂਕਿ ਉਹ ਇਕ ਭਾਰਤੀ ਨਾਰੀ ਹੈ।

ਦਰਅਸਲ, ਭਾਰਤੀ ਸਮਾਜ ਵਿੱਚ ਔਰਤ ਲਈ ਥਾਂ-ਥਾਂ 'ਤੇ ਬੰਦਿਸ਼ਾਂ ਹਨ। ਇੱਥੋਂ ਤੱਕ ਕਿ ਉਸ ਦੇ ਹੱਸਣ 'ਤੇ ਵੀ ਜੰਦਰੇ ਲੱਗੇ ਹੋਏ ਹਨ ਅਤੇ ਰੋਣ 'ਤੇ ਵੀ ਪਾਬੰਦੀਆਂ ਆਇਦ ਹਨ (ਜੇ ਉਹ ਰੋਂਦੀ ਹੈ ਤਾਂ ਕਹਿੰਦੇ ਹਨ ਕਿ ਚਲਿੱਤਰ ਕਰਦੀ ਹੈ)। ਸਭ ਤੋਂ ਵੱਧ ਕੇ, ਬਲਾਤਕਾਰ ਦੇ ਖ਼ਤਰੇ ਦੀ ਤਲਵਾਰ ਹਰ ਵੇਲੇ ਔਰਤ ਦੇ ਸਿਰ 'ਤੇ ਲਟਕਦੀ ਰਹਿੰਦੀ ਹੈ। ਔਰਤ ਦੇ ਹੋ ਰਹੇ ਸ਼ੋਸ਼ਣ ਸਬੰਧੀ ਦਲੀਪ ਕੌਰ ਟਿਵਾਣਾ ਦਾ ਕਹਿਣਾ ਹੈ ਕਿ 'ਕਾਰੋਬਾਰੀ ਥਾਵਾਂ ਉੱਤੇ ਔਰਤ ਦਾ ਸ਼ੋਸ਼ਣ ਹਰੇਕ ਪੱਧਰ 'ਤੇ ਹੋ ਰਿਹਾ ਹੈ। ਕੁਝ ਨੂੰ ਨੌਕਰੀ ਹਾਸਲ ਕਰਨ ਲਈ ਤੇ ਫਿਰ ਕੁਝ ਨੂੰ ਆਪਣੀ ਨੌਕਰੀ ਬਚਾਉਣ ਲਈ 'ਗਲਤ ਕੰਮ' ਕਰਨੇ ਪੈਂਦੇ ਹਨ। ਦੂਜਾ, ਔਰਤ ਚਾਹੇ ਕੰਮਕਾਰੀ ਹੋਵੇ ਜਾਂ ਘਰੇਲੂ, ਤਸ਼ੱਦਦ ਤੇ ਸ਼ੋਸ਼ਣ ਹਰ ਜਗ੍ਹਾ ਹੈ। ਜੇ ਉਹ ਆਪਣੀ ਪਤੀ ਦੀ ਕਿਸੇ ਗੱਲ ਦਾ ਵਿਰੋਧ ਕਰਦੀ ਹੈ ਤਾਂ ਪਤੀ 'ਪ੍ਰਮੇਸ਼ਵਰ' ਉਸ ਦੇ ਵਿੰਗ-ਵਲ ਕੱਢਣ ਲਈ ਡੰਡੋਰਕਾ ਚੁੱਕ ਕੇ, ਇਕ ਲੋਕ ਗੀਤ ਦੀ ਜ਼ੁਬਾਨੀ ਇਉਂ ਲਲਕਾਰਦਾ ਹੈ: 'ਕਰਦੂੰ ਗਜ ਵਰਗੀ, ਜੇ ਮੁੜਕੇ ਬਰਾਬਰ ਬੋਲੀ।' ਇਵੇਂ ਹੀ ਜਵਾਨ ਵਿਧਵਾ ਦੀਆਂ ਆਪਣੀਆਂ ਮਜ਼ਬੂਰੀਆਂ ਹਨ। ਵਿਧਵਾ ਨੂੰ ਕਟੀ ਪਤੰਗ ਸਮਝਿਆ ਜਾਂਦਾ ਹੈ, ਜਿਸ ਦੀ ਡੋਰ ਲੁੱਟਣ ਲਈ ਕਈ ਮਰਦ (ਮੁਸਟੰਡੇ) ਅੱਡੀ ਚੋਟੀ ਦਾ ਜ਼ੋਰ ਲਾ ਦਿੰਦੇ ਹਨ। ਇਹ ਵੀ ਇਕ ਸੱਚਾਈ ਹੈ ਕਿ ਜੇ ਪਤੀ ਮਰ ਜਾਵੇ ਤਾਂ ਪਤਨੀ ਸਾਰੀ ਉਮਰ ਇਕੱਲੀ ਰਹਿ ਕੇ ਔਲਾਦ ਨੂੰ ਸਾਂਭਦੀ ਹੈ, ਜਦੋਂ ਕਿ ਮਰਦ, ਆਮ ਤੌਰ 'ਤੇ ਚਲਾਕ, ਮੱਕਾਰ ਤੇ ਮੌਕਾਪ੍ਰਸਤ ਹੁੰਦੇ ਹਨ (ਜੇ ਪਤਨੀ ਕਿਸੇ ਗੰਭੀਰ ਰੋਗ ਤੋਂ ਪੀੜ੍ਹਤ ਹੋਵੇ ਤਾਂ ਪਤੀ ਦੇਵ ਕਈ ਵਾਰ ਐਡਵਾਂਸ ਬੁਕਿੰਗ ਵੀ ਕਰਵਾ ਕੇ ਰੱਖਦਾ ਹੈ)।

ਹੁਣ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਔਰਤ ਲਈ ਪੈਰ-ਪੈਰ 'ਤੇ ਰੋਣ ਦਾ ਮੁਕਾਮ ਹੈ, ਜਿਵੇਂ ਉਹ ਧੁਰੋਂ ਹੀ ਇਹ ਲਿਖਵਾ ਕੇ ਲਿਆਂਈ ਹੋਵੇ। ਵਿਆਹ ਤੋਂ ਪਹਿਲਾਂ ਵੀ ਉਹ ਜ਼ੰਜ਼ੀਰਾਂ ਵਿੱਚ ਜਕੜੀ ਹੋਈ ਹੈ ਅਤੇ ਵਿਆਹ ਤੋਂ ਬਾਅਦ ਵੀ। ਸੁਰਜੀਤ ਪਾਤਰ ਦੀਆਂ ਸਤਰਾਂ ਹਨ:

*ਇਕ ਕੈਦ 'ਚੋਂ ਦੂਜੀ ਕੈਦ 'ਚ ਪਹੁੰਚ ਗਈ ਹੈ,*
*ਕੀ ਖੱਟਿਆ ਵਟਣਾ ਮਲਕੇ, ਮਹਿੰਦੀ ਲਾਕੇ।*

ਸੱਚ ਤਾਂ ਇਹ ਹੈ ਕਿ 'ਏਸ ਦੇਸ਼ ਦੀ ਹਰ ਧੀ ਦਾ ਮਸਤਕ ਖੋਟਾ ਹੈ।' ਅਜਿਹੇ ਮੰਦਭਾਗੇ ਹਾਲਾਤ ਨਾਲ ਜੂਝ ਰਹੀ

ਔਰਤ, ਅਕਸਰ, ਆਪਣੇ ਦਰਦ ਨੂੰ ਇਕ ਟਿੱਸ-ਟਿੱਸ ਕਰਦੇ ਫੋੜੇ ਵਾਂਗੂੰ ਬੋਚ ਕੇ ਰੱਖਦੀ ਹੈ, 'ਜਿਵੇਂ ਕਬੂਤਰ ਤੀਰ ਖਾ ਕੇ ਜ਼ਖ਼ਮਾਂ ਨੂੰ ਖੰਭਾਂ ਹੇਠ ਛਿਪਾ ਰੱਖਦਾ ਹੈ, ਤਿਵੇਂ ਇਸਤਰੀ ਆਪਣੇ ਦਿਲ ਵਿੱਚ ਕਿਤਨੇ ਹੀ ਦਰਦ ਛੁਪਾਈ ਰੱਖਦੀ ਹੈ।' ਵੇਦ ਵਿਆਸ। ਪਰ ਇਹ ਕਹਿਣਾ ਸ਼ਾਇਦ ਸੱਚ ਦੇ ਜ਼ਿਆਦਾ ਕਰੀਬ ਹੋਵੇਗਾ ਕਿ:

*ਨਾਰੀ ਨਾਮ ਇਕ ਐਸੇ ਅਹਿਸਾਸ ਦਾ ਹੈ,*
*ਜਿਵੇਂ ਜ਼ਖ਼ਮ 'ਚ ਪੀੜ ਹੈ ਘੁਲੀ ਰਹਿੰਦੀ।*

*- ਸ਼ਿਵ ਕੁਮਾਰ ਬਟਾਲਵੀ*

ਦੂਜੇ ਪਾਸੇ, ਸੁਤੰਤਰ ਤੇ ਸਵੈਮਾਨੀ ਮਰਦ ਕਿਸੇ ਕੋਲੋਂ ਨਹੀਂ ਡਰਦਾ ਤੇ ਨਾ ਹੀ ਮਹਾਂਪੁਰਸ਼ਾਂ ਦੇ ਉਪਦੇਸ਼ਾਂ ਦੀ ਪਾਲਣਾ ਕਰਦਾ ਹੈ। ਸਾਡੇ ਸ਼ਾਸਤਰਾਂ ਅਨੁਸਾਰ ਇਸਤਰੀ, ਪੁਰਸ਼ ਦੀ ਅਰਧਾਂਗਨੀ (ਅੱਧਾ ਅੰਗ) ਹੈ। ਪਰ ਮਰਦ ਵੱਲੋਂ ਇਸਤਰੀ ਨੂੰ ਕਦੇ ਵੀ ਬਰਾਬਰ ਦਾ ਅੱਧ ਨਹੀਂ ਸਮਝਿਆ ਗਿਆ।

ਪੰਜ ਸਦੀਆਂ ਪਹਿਲਾਂ, ਅੱਜ ਨਾਲੋਂ ਕਿਤੇ ਵੱਧ ਔਰਤ ਵਿਰੋਧੀ ਵਾਤਾਵਰਣ ਸੀ। ਉਦੋਂ ਬਾਬਾ ਨਾਨਕ ਨੇ ਸਮਾਜ ਨੂੰ ਸਾਹਮਣਿਓਂ ਲਲਕਾਰਿਆ ਅਤੇ ਤੜਪਦੀ ਔਰਤ ਦੇ ਹੱਕ ਵਿੱਚ ਆਵਾਜ਼ ਬੁਲੰਦ ਕੀਤੀ। ਇਸ ਕ੍ਰਾਂਤੀਕਾਰੀ ਕਦਮ ਨੂੰ ਅੱਗੇ ਤੋਰਦਿਆਂ, ਗੁਰੂ ਅਮਰਦਾਸ ਨੇ ਸਤੀ ਪ੍ਰਥਾ ਵਿਰੁੱਧ ਆਵਾਜ਼ ਉਠਾਈ। ਗੁਰੂ ਗੋਬਿੰਦ ਸਿੰਘ ਨੇ ਮਾਤਾ ਸਾਹਿਬ ਦੇਵਾਂ ਨੂੰ ਖ਼ਾਲਸੇ ਦੀ ਮਾਤਾ ਹੋਣ ਦਾ ਮਾਣ ਬਖ਼ਸ਼ਿਆ। ਇਸ ਤਰ੍ਹਾਂ ਗੁਰੂ ਸਾਹਿਬਾਨ ਨੇ ਸਦੀਆਂ ਤੋਂ ਬੰਦੀ ਬਣਾਈ ਔਰਤ ਨੂੰ ਇੱਕ ਤਰ੍ਹਾਂ ਨਾਲ ਆਜ਼ਾਦ ਕਰ ਦਿੱਤਾ।

ਔਰਤ ਨੂੰ ਬੇਵਫ਼ਾ, ਝੂਠੀ ਤੇ ਧੋਖੇਬਾਜ਼ ਕਹਿਣ ਵਾਲਿਓ, ਜ਼ਰਾ ਆਪਣੇ ਅੰਦਰ ਝਾਤੀ ਮਾਰ ਕੇ ਵੇਖੋ ਕਿ ਤੁਸੀਂ ਕਿੰਨੇ ਕੁ ਸੱਚੇ-ਸੁਚੇ ਹੋ ! ਸੱਚ ਤਾਂ ਇਹ ਹੈ ਕਿ 'ਅਸੀਂ ਰੱਬ ਤੋਂ ਉਤਰਕੇ ਔਰਤ ਦੇ ਦੇਣਦਾਰ ਹਾਂ, ਜਿਸ ਨੇ ਪਹਿਲਾਂ ਜ਼ਿੰਦਗੀ ਦਿੱਤੀ ਅਤੇ ਫਿਰ ਜ਼ਿੰਦਗੀ ਨੂੰ ਜਿਊਣਯੋਗ ਬਣਾਇਆ।'-ਮਿ.ਸੇਟਲੇਵੋ। ਸੋ, ਜਿਨ੍ਹਾਂ ਰੱਬ ਦਿਆਂ ਬੰਦਿਆਂ ਨੇ ਔਰਤ ਦਾ ਆਦਰਸ਼ ਰੂਪ ਵੇਖ ਲਿਆ ਹੈ, ਉਹ ਉਸ ਦੇ ਪੁਜਾਰੀ ਬਣ ਗਏ ਹਨ। ਖ਼ੈਰ !

ਜੀਵਨ ਤਜਰਬਾ ਦੱਸਦਾ ਹੈ ਕਿ ਹਰ ਕਾਮਯਾਬ ਇਨਸਾਨ ਦੇ ਪਿਛੇ ਇਕ ਔਰਤ ਦਾ ਹੱਥ ਹੁੰਦਾ ਹੈ। ਉਹ ਔਰਤ, ਆਮ ਤੌਰ 'ਤੇ, ਇਕ ਮਾਂ ਜਾਂ ਪਤਨੀ ਹੁੰਦੀ ਹੈ। ਮਹਾਂਭਾਰਤ ਵਿੱਚ ਲਿਖਿਆ ਹੈ ਕਿ 'ਮਰਦ ਦਾ ਨਾਰੀ ਦੇ ਸਮਾਨ ਕੋਈ ਦੋਸਤ ਨਹੀਂ'। ਸੋ, ਪਤੀ ਨੂੰ ਆਪਣੀ ਪਤਨੀ ਨਾਲ ਇਕ ਦੋਸਤ ਦੀ ਤਰ੍ਹਾਂ ਪਿਆਰ ਤੇ ਸਤਿਕਾਰ ਨਾਲ ਪੇਸ਼ ਆਉਣਾ ਚਾਹੀਦਾ ਹੈ। ਇਸ ਸਬੰਧ ਵਿੱਚ ਪਾਦਰੀ ਥਿਉਡਰ ਹੇਜ਼ਬਰਗ ਦਾ ਇਹ ਕਥਨ ਕਾਬਿਲ-ਏ-ਗ਼ੌਰ ਹੈ: 'ਇਕ ਪਿਤਾ ਆਪਣੇ ਬੱਚਿਆਂ ਲਈ ਸਭ ਤੋਂ ਮਹੱਤਵਪੂਰਨ ਜੋ ਕੰਮ ਕਰ ਸਕਦਾ ਹੈ, ਉਹ ਹੈ ਉਨ੍ਹਾਂ ਦੀ ਮਾਂ ਨਾਲ ਅਥਾਹ ਪਿਆਰ।

ਹੁਣ ਤੱਕ ਦੀ ਗੱਲਬਾਤ ਤੋਂ ਇਹ ਸਪੱਸ਼ਟ ਹੋ ਚੁੱਕਾ ਹੈ ਕਿ ਔਰਤ ਅਜ਼ੀਮ ਹੈ। ਤਾਹੀਓਂ ਗੁਰੂ ਪੀਰ ਤੇ ਮਹਾਨ ਵਿਦਵਾਨ ਵੀ ਔਰਤ ਦੀ ਵਕਾਲਤ ਕਰਦੇ ਹਨ।.... ਪਰ ਔਰਤ ਵਿਰੋਧੀ ਹਰ ਵਰਤਾਰੇ ਲਈ ਮਰਦ ਨੂੰ ਭੰਡਣਾ ਤੇ ਔਰਤ ਨੂੰ ਖਾਹਮਖਾਹ ਪੀੜਤ ਸਾਬਤ ਕਰੀ ਜਾਣਾ ਵੀ ਗ਼ਲਤ ਗੱਲ ਹੈ, ਕਿਉਂਕਿ ਔਰਤ ਵਾਲੇ ਪਾਸੇ ਵੀ ਸਭ ਠੀਕ ਨਹੀਂ ਹੈ। ਸੋ, ਔਰਤ ਨੂੰ ਵੀ ਆਪਣੀ ਸੋਚ ਵਿੱਚ ਉਸਾਰੂ ਪਰਿਵਰਤਨ ਲਿਆਉਣ ਦੀ ਲੋੜ ਹੈ, ਤਾਂ ਕਿ ਕੋਈ ਇਹ ਨਾ ਕਹਿ ਸਕੇ ਕਿ '*ਔਰਤ ਹੀ ਔਰਤ ਦੀ ਦੁਸ਼ਮਣ ਹੈ*'।

ਅਸੀਂ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਕੇਵਲ ਉਹ ਸਮਾਜ ਹੀ ਸਭਿਆ ਕਹਾਉਣ ਦਾ ਹੱਕਦਾਰ ਹੈ, ਜਿਸ ਵਿੱਚ ਇਸਤਰੀ ਨੂੰ ਸਨਮਾਨਯੋਗ ਸਥਾਨ ਪ੍ਰਾਪਤ ਹੈ। ਇਸ ਸੰਦਰਭ ਵਿੱਚ ਪੰ. ਜਵਾਹਰ ਲਾਲ ਨਹਿਰੂ ਦਾ ਕਥਨ ਹੈ ਕਿ '*ਕਿਸੇ ਕੌਮ ਵਿੱਚ ਇਸਤਰੀ ਦੀ ਪਦਵੀ ਉਸ ਕੌਮ ਦੀ ਉੱਨਤੀ ਦੇ ਸਭ ਤੋਂ ਸਹੀ ਨਾਪਾਂ ਵਿਚੋਂ ਇਕ ਹੈ।*' ਅਰਸਤੂ ਕਹਿੰਦਾ ਹੈ 'ਇਸਤਰੀ ਦੀ ਉਨੱਤੀ ਅਤੇ ਗਿਰਾਵਟ 'ਤੇ ਹੀ ਰਾਸ਼ਟਰ ਦੀ ਉੱਨਤੀ ਅਤੇ ਗਿਰਾਵਟ ਨਿਰਭਰ ਕਰਦੀ ਹੈ।' ਹੋਰ ਤਾਂ ਹੋਰ ! ਇਸਤਰੀ ਜਾਤੀ ਦਾ ਸਭ ਤੋਂ ਵੱਡਾ ਦੁਸ਼ਮਣ, ਮਨੂੰ ਵੀ ਇਹ ਕਹਿਣ ਲਈ ਮਜਬੂਰ ਹੈ ਕਿ '*ਜਿਸ ਘਰ ਜਾਂ ਖ਼ਾਨਦਾਨ ਵਿੱਚ ਇਸਤਰੀ ਦੀ ਪੂਜਾ ਹੁੰਦੀ ਹੈ, ਭਾਵ ਆਦਰ-ਸਤਿਕਾਰ ਹੁੰਦਾ ਹੈ, ਉਸ ਘਰ 'ਤੇ ਦੇਵਤੇ ਖ਼ੁਸ਼ ਰਹਿੰਦੇ ਹਨ ਅਤੇ ਜਿਸ ਘਰ ਵਿੱਚ ਇਸਤਰੀਆਂ ਦੁਖੀ ਹਨ, ਉਥੇ ਕੋਈ ਵੀ ਪੁੰਨ ਨਹੀਂ ਫਲਦਾ। ਉਹ ਘਰ ਛੇਤੀ ਹੀ ਤਬਾਹ ਹੋ ਜਾਂਦਾ ਹੈ।*' ਨਿਰਸੰਦੇਹ, ਜਿੱਥੇ ਨਾਰੀ ਦਾ ਉੱਚ ਸਥਾਨ ਹੈ, ਉੱਥੇ ਖ਼ੁਸ਼ੀਆਂ, ਖੇੜਿਆਂ ਤੇ ਖ਼ੁਸ਼ਹਾਲੀ ਦਾ ਵਾਸਾ ਹੈ-

**'ਸੰਦਲੀ ਪੌਣਾਂ ਝੂਲਦੀਆਂ,**
**ਜਿੱਥੇ ਨਾਰੀ ਦਾ ਸਨਮਾਨ।'** *(ਬੀ.ਐਸ.ਬੀਰ)*

***92178-45812***

# ਆਧੁਨਿਕ ਕਵਿਤਾ ਦਾ ਸੁੱਚਾ ਮੋਤੀ : ਪ੍ਰੋ: ਪੂਰਨ ਸਿੰਘ

*ਅਮਰੀਕ ਸਿੰਘ ਸ਼ੇਰਖਾਨ*

ਹਥਲੇ ਲੇਖ ਨੂੰ ਸਿਰਲੇਖ ਦੇਣ ਲੱਗਿਆਂ ਮੈਨੂੰ ਜਿੰਨੀ ਮੁਸ਼ੱਕਤ ਕਰਨੀ ਪਈ ਏ ਸ਼ਾਇਦ ਈ ਕਿਸੇ ਲੇਖ ਨੂੰ ਸਿਰਲੇਖ ਦੇਣ ਵਕਤ ਏਨੀ ਜਦੋ-ਜਹਿਦ ਕਰਨੀ ਪਈ ਹੋਵੇ। ਜੇ ਕਵਿਤਾ ਦਾ ਵਿਸ਼ਾ-ਗਤ ਸਰੂਪ ਵੇਖਾਂ ਤਾਂ ਵਿਸ਼ੇ ਤੇ ਅਧਾਰਿਤ ਸਿਰਲੇਖ ਸਾਹਮਣੇ ਆ ਜਾਵੇ ਤੇ ਜੇ ਰੂਪਕ ਜਾਂ ਕਲਾਤਮਕ ਪੱਖ ਦੇਖਾਂ ਤਾਂ ਪ੍ਰੋ: ਸਾਹਿਬ ਦੀਆਂ ਕਲਾਤਮਕ ਛੋਹਾਂ ਨੂੰ ਉਭਾਰਦਾ ਸਿਰਲੇਖ ਸਿਰ ਚੁੱਕ ਖਲੋਵੇ। ਏਸ ਮਹਾਨ ਕਵੀ ਦੀ ਕੇਵਿਤਾ ਦੀ ਕਲਾਤਮਕਤਾ ਤੇ ਵਿਸ਼ਾ-ਵਸਤੂ ਦੋਹਾਂ ਦੇ ਅਧਾਰ ਤੇ ਕੁਝ ਕੁ ਸਿਰਲੇਖ ਸਾਹਮਣੇ ਆਏ ਜੋ ਪਾਠਕਾਂ ਦੀ ਨਜ਼ਰ ਕਰਨ ਚ ਮੈਨੂੰ ਵੀ ਖੁਸ਼ੀ ਹੋ ਰਹੀ ਹੈ। ਪ੍ਰੋਫੈਸਰ ਸਾਹਬ ਦੀਆਂ ਸੌ ਦੇ ਕਰੀਬ ਕਵਿਤਾਵਾਂ ਦਾ ਅਧਿਐਨ ਕਰਨ ਤੋਂ ਬਾਦ ਵਿਸ਼ਾਗਤ ਪੱਧਰ ਨੂੰ ਦੇਖਦਿਆਂ ਮੇਰੀ ਕਲਮ ਨੇ ਆਪ-ਮੁਹਾਰੇ ਸਿਰਲੇਖ ਰਚ ਦਿੱਤਾ: ਅਗਮ-ਅਪਾਰ ਦੀਆਂ ਬਾਤਾਂ ਪਾਉਣ ਵਾਲਾ ਅਰਸ਼ੀ ਕਵੀ: ਪ੍ਰੋ ਪੂਰਨ ਸਿੰਘ।

ਜਦ ਅਗਲੀਆਂ ਕੁਝ ਕੁ ਹੋਰ ਕਵਿਤਾਵਾਂ ਦਾ ਅਧਿਐਨ ਕੀਤਾ ਤਾਂ ਏਸ ਅਤਿ-ਸੂਖਮ ਭਾਵੀ ਕਵੀ ਲਈ ਫਿਰ ਵਿਚਾਰ ਬਦਲਿਆ। ਅਗਲਾ ਸਿਰਲੇਖ ਇੱਕ ਹੋਰ ਹੋਂਦ ਚ ਆ ਗਿਆ। ਉਹ ਸੀ: ਨੂਰੀ ਰਮਜ਼ਾਂ ਦਾ ਪ੍ਰਤੀਕ : ਪ੍ਰੋ: ਪੂਰਨ ਸਿੰਘ। ਜੇ ਉਹਦੀ ਕਵਿਤਾ ਦੀ ਰੱਵਾਨੀ, ਅਮੋੜ ਜਜ਼ਬੇ ਤੇ ਮਸਤ-ਮੌਲੀ ਸ਼ਾਇਰਾਨਾ ਤਬੀਅਤ ਨੂੰ ਕਵਿਤਾ ਦੀ ਆਰਸੀ ਚੋਂ ਤੱਕਿਆ ਤਾਂ ਫੇਰ ਖਿਆਲ ਬਦਲਿਆ। ਅਖੇ, ਚਲੋ ਇਹ ਸਿਰਲੇਖ ਵੀ ਨਿਆਂ ਕਰੇਗਾ: ਅਲਬੇਲਾ ਤੇ ਦਰਵੇਸ਼ ਸ਼ਾਇਰ : ਪ੍ਰੋ. ਪੂਰਨ ਸਿੰਘ।

ਖੈਰ, ਕਈ ਸਿਰਲੇਖ ਲਿਖੇ, ਕਈ ਕੱਟੇ ਤੇ ਆਖਰ ਮੇਰੀ ਕਲਮ ਨੇ ਫੈਸਲਾ ਲਿਆ ਕਿ ਪ੍ਰੋ: ਸਾਹਬ ਦੀ ਕਵਿਤਾ ਦੀ ਸੱਚੀ-ਸੁੱਚੀ ਭਾਵਨਾ ਦੇ ਸੱਚ-ਸੁੱਚ ਤੇ ਸਮੁੱਚ ਵਿੱਚੋਂ ਏਸ ਰੱਬੀ 'ਇਰ ਦੇ ਦਰਸ਼ਨ ਕਰਦਿਆਂ ਇੱਕ ਸੁੱਚੇ-ਮੋਤੀ ਦਾ ਝਲਕਾਰਾ ਪੈ ਰਿਹੈ। ਸ਼ਾਇਦ ਇਸ ਤੋਂ ਵਧ ਕੇ ਕੋਈ ਵੀ ਸਿਰਲੇਖ ਜ਼ਿਆਦਾ ਢੁਕਵਾਂ ਨਾ ਹੋਵੇ। ਸੋ ਵਾਕਇ ਹੀ ਮੈਨੂੰ ਏਸ ਰੱਬੀ-ਸ਼ਾਇਰ ਨੂੰ 'ਸੁੱਚਾ-ਮੋਤੀ' ਕਹਿਣ ਤੋਂ ਕੋਈ ਗੁਰੇਜ਼ ਨਹੀਂ। ਏਨੇ ਉੱਚ ਪਾਏ ਦੀ ਕਵਿਤਾ ਕੋਈ ਅਗੰਮੀ ਸਿਖਰਾਂ ਛੋਹਣ ਵਾਲਾ ਸ਼ਾਇਰ ਈ ਰਚ ਸਕਦੈ।

ਪਿਆਰਿਓ! ਅਣਦਿੱਸਦੇ ਸੰਸਾਰ ਦੀਆਂ ਸੂਖਮ ਬਾਤਾਂ ਨੂੰ ਸਥੂਲ ਸ਼ਬਦਾਂ ਚ ਬੰਨ੍ਹ ਕੇ ਕਾਗਜ਼ ਦੀ ਹਿੱਕ ਤੇ ਬਿਠਾਉਣ ਦਾ ਕਾਰਜ ਅਤਿ-ਸੂਖਮ ਤਲ ਤੇ ਪਹੁੰਚਣ ਵਾਲਾ ਸ਼ਾਇਰ ਈ ਕਰ ਸਕਦੈ।

ਡੇਢ ਦਰਜਨ ਤੋਂ ਵੀ ਵੱਧ ਕਾਵਿ ਤੇ ਵਾਰਤਕ ਪੁਸਤਕਾਂ ਰਚਣ ਵਾਲੇ ਏਸ ਮਹਾਨ ਸ਼ਾਇਰ ਦਾ ਜਨਮ ਜ਼ਿਲ੍ਹਾ ਐਬਟਾਬਾਦ (ਹੁਣ ਪਾਕਿਸਤਾਨ) ਦੇ ਛੋਟੇ ਜਿਹੇ ਪਿੰਡ ਸਲਹੱਡ ਵਿਖੇ ਸੰਨ ੧੮੮੧ ਈ: ਨੂੰ ਹੋਇਆ। ਐਬਟਾਬਾਦ ਦਾ ਇਹ ਇਲਾਕਾ ਕੁਦਰਤ ਰਾਣੀ ਦੀ ਗੋਦ ਚ ਵੱਸਿਆ ਬੜਾ ਇਕਾਂਤ ਤੇ ਰਮਣੀਕ ਇਲਾਕਾ ਸੀ। ਛੋਟੀਆਂ-ਛੋਟੀਆਂ ਪਹਾੜੀਆਂ ਨਾਲ ਘਿਰਿਆ ਇਹ ਨਗਰ ਸ਼ਾਂਤੀ, ਸਦਭਾਵਨਾ ਤੇ ਨਿਰਮਲਤਾ ਦਾ ਪ੍ਰਤੀਕ ਸੀ। ਐਸੀ ਨਿਰਮਲ-ਫਿਜ਼ਾ ਚ ਬਾਲ ਪੂਰਨ ਸਿੰਘ ਦਾ ਬਚਪਨ ਪ੍ਰਵਾਨ ਚੜ੍ਹਿਆ। ਸ਼ਾਇਦ ਏਸ ਨਿਰਮਲ ਫਿਜ਼ਾ ਨੇ ਬਾਲਕ ਪੂਰਨ ਸਿੰਘ ਦੇ ਹਿਰਦੇ ਚ ਕਾਦਰ ਤੇ ਕੁਦਰਤ ਦੀ ਸਿਫਤੋ-ਸਲਾਹ ਨੂੰ ਬਚਪਨ ਚ ਈ ਨੱਕੋ-ਨੱਕ ਭਰ ਦਿੱਤਾ ਸੀ।

ਉਹ ਗੱਲ ਵੱਖ ਐ ਕਿ ਇੱਕ ਸਦੀ ਬਾਦ ਦਾ ਇਹ ਐਬਟਾਬਾਦ ਅੱਜ ਸੰਗੀਨਾਂ ਦੇ ਸਾਏ ਹੇਠ ਐ। ਸਦੀ ਦਾ ਸਭ ਤੋਂ ਖੂੰਖਾਰ ਤਾਲਿਬਾਨੀ ਆਗੂ ਓਸਾਮਾ ਬਿਨ ਲਾਦੇਨ ਏਸੇ ਇਲਾਕੇ ਚ ਈ ਅਮਰੀਕੀ ਫੌਜਾਂ ਨੇ ਮਾਰ ਮੁਕਾਇਆ ਏ। ਪੇਸ਼ਾਵਰ ਤੋਂ ਸਿਰਫ ਤੀਹ-ਚਾਲੀ ਮੀਲ ਦੀ ਵਿੱਥ ਵਾਲਾ ਇਹ ਇਲਾਕਾ ਹੁਣ ਰੋਜ਼ ਕਈ ਕਤਲਾਂ ਦਾ ਗਵਾਹ ਬਣਦੈ। ਮੈਂ ਅਕਸਰ ਸੋਚਦਾਂ ਕਿ ਐਸੇ ਰਮਣੀਕ ਸਥਾਨ ਤੇ ਪੈਦਾ ਹੋ ਕੇ ਸਮੁੱਚੀ ਮਨੁੱਖਤਾ ਨੂੰ ਸਰਵ-ਸਾਂਝੀਵਾਲਤਾ ਦਾ ਸੰਦੇਸ਼ ਦੇਣ ਵਾਲੇ ਏਸ ਰੱਬੀ-ਸ਼ਾਇਰ ਦੀ ਆਤਮਾ ਨੂੰ ਅੱਜ ਬੜੀ ਤਕਲੀਫ ਮਹਿਸੂਸ ਹੋ ਰਹੀ ਹੋਵੇਗੀ। ਕਾਸ਼! ਪ੍ਰਭੂ-ਪਿਤਾ-ਪ੍ਰਮਾਤਮਾ ਏਸ ਮਹਾਨ ਸ਼ਾਇਰ ਦੀ ਏਸ ਜਨਮ-ਭੋਇੰ ਤੇ ਠੰਢ ਵਰਤਾਏ।

ਜੇ ਪੂਰਨ ਸਿੰਘ ਦੀ ਨਿੱਜੀ ਜ਼ਿੰਦਗੀ ਵੱਲ ਝਾਤ ਮਾਰੀਏ ਤਾਂ ਬਚਪਨ ਚ ਈ ਆਪ ਜੀ ਬੜੇ ਜ਼ਹੀਨ ਵਿਦਿਆਰਥੀ ਸਨ। ਉਹਨਾਂ ਨੇ ਆਪਣੇ ਵਿੱਦਿਅਕ ਪ੍ਰਾਪਤੀ ਦੇ ਸਮੇਂ ਦੌਰਾਨ ਹਰ ਜਮਾਤ ਨੂੰ ਅੱਵਲ ਦਰਜ਼ੇ ਚ ਰਹਿ ਕੇ ਪਾਸ ਕੀਤਾ। ਉਹਨਾਂ ਨੇ ਆਪਣੀ ਪੂਰੀ ਸਕੂਲਿੰਗ ਦੌਰਾਨ ਆਪਣੀ ਤੀਖਣ-ਬੁੱਧੀ ਦਾ ਇਸ ਕਦਰ ਮੁਜ਼ਾਹਰਾ ਕੀਤਾ ਕਿ ਉਹਨਾਂ ਦੇ ਉਸਤਾਦ ਤੇ ਸੰਗੀ-ਸਾਥੀ ਸਭ ਉਹਨਾਂ ਦੀ ਬੁੱਧੀਮਤਾ ਦਾ ਲੋਹਾ ਮੰਨਦੇ ਸਨ। ਇਹ ਵਿਦਿਆਰਥੀ ਵਿਦਿਅਕ ਖੇਤਰ ਚ ਨਿਰੰਤਰ ਮੱਲਾਂ ਮਾਰਦਾ ਗਿਆ ਤੇ ਆਖਰ ਜਪਾਨ ਦੀ ਉਸ ਸਮੇਂ ਤੇ ਅੱਜ ਵੀ ਨਵੇਂ ਦਿਸਹੱਦਿਆਂ

ਦੀ ਤਲਾਸ਼ ਚ ਲੱਗੀ ਹੋਈ 'ਟੋਕੀਓ ਯੂਨੀਵਰਸਿਟੀ' ਨੇ ਪੂਰਨ ਸਿੰਘ ਨੂੰ ਵਿਸ਼ੇਸ਼ ਵਜ਼ੀਫੇ ਤਹਿਤ ਆਪਣੇ ਯੂਨੀਵਰਸਿਟੀ ਕੈਂਪਸ ਵਿੱਚ 'ਰਸਾਇਣ ਸ਼ਾਸਤਰ' ਤੇ ਅਧਿਐਨ ਕਰਨ ਲਈ ਬੁਲਾਇਆ।

ਖੋਜੀ ਵਿਦਵਾਨ ਤੇ ਅਤਿ-ਸੂਖਮ ਬਿਰਤੀ ਵਾਲੇ ਪੂਰਨ ਸਿੰਘ ਦਾ ਮਿਲਾਪ ਏਥੇ ਉਸ ਸਮੇਂ ਦੇ ਪ੍ਰਸਿੱਧ ਵੇਦਾਂਤੀ ਵਿਦਵਾਨ ਸੁਆਮੀ ਰਾਮ ਤੀਰਥ ਨਾਲ ਹੋ ਗਿਆ। ਸੁਆਮੀ ਰਾਮ ਤੀਰਥ ਦਾ ਪਿਛੋਕੜ ਪੰਜਾਬ ਨਾਲ ਜੁੜਦਾ ਸੀ ਤੇ ਉਹ ਟੋਕੀਓ ਚ ਹੋਣ ਵਾਲੇ ਵਿਸ਼ਵ ਧਰਮ ਸੰਮੇਲਨ ਚ ਹਿੱਸਾ ਲੈਣ ਲਈ ਗਏ ਸਨ। ਖੈਰ, ੧੯੦੩ ਈ. 'ਚ ਜਪਾਨ ਚ ਹੋਣ ਵਾਲਾ ਸਰਵ ਧਰਮ ਸੰਮੇਲਨ ਤਾਂ ਕਿਸੇ ਕਾਰਨ ਮੁਲਤਵੀ ਹੋ ਗਿਆ ਪਰ ਸਵਾਮੀ ਜੀ ਦਾ ਤੇ ਪ੍ਰੋ: ਪੂਰਨ ਸਿੰਘ ਦਾ ਆਪਸੀ ਮਿਲਾਪ ਜ਼ਰੂਰ ਹੋ ਗਿਆ।

ਪ੍ਰੋ: ਪੂਰਨ ਸਿੰਘ ਕਿਉਂ ਕਿ ਉਸ ਵਕਤ ਪੂਰੀ ਤਰ੍ਹਾਂ ਅਧਿਆਤਮਵਾਦ ਵੱਲ ਝੁਕ ਚੁੱਕੇ ਸਨ। ਰਸਾਇਣ ਸ਼ਾਸਤਰ ਦੀ ਪੜ੍ਹਾਈ ਕਰਦੇ ਵੱਖ-ਵੱਖ ਰਸਾਇਣਾਂ ਦੀ ਖੋਜ ਕਰਦਿਆਂ ਕਦ ਉਹ ਨਾਮ-ਰਸਾਇਣ ਦੀ ਖੋਜ ਚ ਪੈ ਗਏ, ਪਤਾ ਈ ਨਹੀਂ ਚੱਲਿਆ।

ਨੌਜਵਾਨ ਪੂਰਨ ਸਿੰਘ ਅਧਿਆਤਮਕ ਬਿਰਤੀ ਦੇ ਏਸੇ ਅਸਰ ਹੇਠ ਸੁਆਮੀ ਜੀ ਤੋਂ ਝੱਟ ਮੁਤਾਸਿਰ ਹੋ ਗਿਆ ਤੇ ਉਹਨੇ ਅੰਦਰੋਂ-ਬਾਹਰੋਂ ਸੁਆਮੀ ਰਾਮ ਤੀਰਥ ਦੀ ਵਿਚਾਰਧਾਰਾ ਨੂੰ ਪੂਰੇ ਸਨਮਾਨ ਸਹਿਤ ਪ੍ਰਵਾਨ ਕਰ ਲਿਆ।

ਕਿਸੇ ਵਕਤ ਬੋਧੀ ਸਾਹਿਤ ਦਾ ਅਧਿਐਨ ਕਰਨ ਵਾਲਾ, ਫਿਰ ਵੇਦਾਂਤ ਵਿਚਲੇ ਆਤਮਿਕ ਤੱਤਾਂ ਨੂੰ ਘੋਟ ਕੇ ਪੀਣ ਵਾਲਾ ਇਹ ਸ਼ਾਇਰ-ਬਿਰਤੀ ਸਾਇੰਸਦਾਨ ਆਖਰ ਤ੍ਰਿੰਨ ਕੁ ਸਾਲਾਂ ਦੀ ਪੜ੍ਹਾਈ ਖਤਮ ਕਰਕੇ ਜਪਾਨ ਤੋਂ ਵਾਪਸ ਪੰਜਾਬ ਆ ਗਿਆ। ਬੇਸ਼ੱਕ ਉਸਨੂੰ ਟੋਕੀਓ ਯੂਨੀਵਰਸਿਟੀ ਨੇ ਪ੍ਰੋਫੈਸਰ ਦੇ ਅਹੁਦੇ ਤੇ ਬਿਰਾਜਮਾਨ ਕਰਨ ਦੀ ਪੇਸ਼ਕਸ਼ ਵੀ ਕੀਤੀ,ਕੁਝ ਦਿਨ ਪੜ੍ਹਾਇਆ ਵੀ ਪਰ ਉਹਦਾ ਮਨ ਬੇਗਾਨੀ ਧਰਤੀ ਤੋਂ ਸ਼ਾਇਦ ਉਚਾਟ ਹੋ ਚੁੱਕਾ ਸੀ।

ਏਧਰ ਪੰਜਾਬ ਚ ਸਿੰਘ ਸਭਾ ਲਹਿਰ ਨੇ ਸਿੱਖਾਂ ਚ ਪੁਨਰ-ਜਾਗ੍ਰਤੀ ਦੀ ਲਹਿਰ ਪੂਰੀ ਮਘਾ ਰੱਖੀ ਸੀ। ੧੯੧੩ ਈ: ਚ ਭਾਈ ਸਾਹਬ ਭਾਈ ਵੀਰ ਸਿੰਘ ਤੇ ਚੀਫ ਖਾਲਸਾ ਦੀਵਾਨ ਦੇ ਉਚੇਰੇ ਯਤਨਾਂ ਸਦਕਾ ਸਿਆਲਕੋਟ ਸ਼ਹਿਰ ਚ ਸਿੱਖ ਵਿੱਦਿਅਕ ਕਾਨਫਰੰਸ ਦਾ ਆਯੋਜਨ ਕੀਤਾ ਗਿਆ। ਇੱਥੇ ਈ ਸੰਨਿਆਸੀਆਂ ਦੇ ਪਹਿਰਾਵੇ ਚ ਵਿਚਰ ਰਹੇ ਘੋਨ-ਮੋਨ ਪੂਰਨ ਸਿੰਘ ਦਾ ਮਿਲਾਪ ਭਾਈ ਸਾਹਬ ਭਾਈ ਵੀਰ ਸਿੰਘ ਨਾਲ ਹੋ ਗਿਆ।

ਭਾਈ ਸਾਹਬ ਪਹਿਲੀ ਨਜ਼ਰੇ ਈ ਏਸ ਨੌਜਵਾਨ ਦੀ ਅੰਤਰ-ਆਤਮਾ ਨੂੰ ਪੜ੍ਹ ਚੁੱਕੇ ਸਨ। ਏਸ ਨੌਜਵਾਨ ਦੇ ਉਚੇਰੇ ਆਤਮਿਕ-ਮੰਡਲ, ਸ਼ਾਇਰਾਨਾ-ਬਿਰਤੀ , ਭਾਵਨਾਤਮਕ ਵਹਾਓ ਤੇ ਡੂੰਘੀ ਅਧਿਆਤਮਕ ਲਗਨ ਨੂੰ ਭਾਈ ਸਾਹਬ ਨੇ ਪਛਾਣਦਿਆਂ ਹੋਇਆਂ ਏਸ ਵਿਦਿਅਕ ਕਾਨਫਰੰਸ ਦੀ ਸਟੇਜ ਤੇ ਲਿਆ ਬਿਠਾਇਆ। ਬੇਸ਼ੱਕ ਇੱਕ ਘੋਨ-ਮੋਨ ਜਿਹੇ ਸੰਨਿਆਸੀ ਨੂੰ ਤੱਕ ਕੇ ਉੱਥੇ ਪਹੁੰਚੇ ਕੁਝ-ਇੱਕ ਸਿੱਖ ਵਿਦਵਾਨਾਂ ਤੇ ਸਿੱਖ-ਸਰਦਾਰਾਂ ਨੇ ਦੱਬੀ ਜ਼ੁਬਾਨ 'ਚ ਭਾਈ ਸਾਹਬ ਮੂਹਰੇ ਗਿਲਾ-ਸ਼ਿਕਵਾ ਵੀ ਜ਼ਾਹਰ ਕੀਤਾ ਪਰ ਭਾਈ ਸਾਹਬ ਦੀ ਪਰਉਪਕਾਰੀ ਸ਼ਖਸੀਅਤ ਦੇ ਫੈਸਲੇ ਉੱਪਰ ਉਂਗਲ ਉਠਾਉਣਾ ਉਸ ਵਕਤ ਕਿਸੇ ਵੀ ਸਿੱਖ-ਸ਼ਖਸੀਅਤ ਦੇ ਵੱਸ ਦੀ ਗੱਲ ਨਹੀਂ ਸੀ।

ਭਾਈ ਸਾਹਬ ਦੀ ਏਸ ਨੌਜਵਾਨ ਨੂੰ ਐਸੀ ਵਿਰਾਸਤੀ-ਛੋਹ ਮਿਲੀ ਕਿ ਇਹ ਨੌਜਵਾਨ ਸਿੱਖੀ-ਮੰਡਲ ਚ ਦੁਬਾਰਾ ਐਸਾ ਸ਼ਾਮਲ ਹੋਇਆ ਕਿ ਇਹਨੇ ਆਪਣੇ ਵਿਰਾਸਤੀ ਫਲਸਫੇ ਨੂੰ ਡੀਕਾਂ ਲਾ- ਲਾ ਇਓਂ ਪੀਣਾ ਸ਼ੁਰੂ ਕੀਤਾ ਜਿਵੇਂ ਜਨਮਾਂ-ਜਨਮਾਂਤਰਾਂ ਤੋਂ ਪਿਆਸਾ ਹੋਵੇ।

ਗੁਰੂ ਨਾਨਕ- ਗੁਰੂ ਗੋਬਿੰਦ ਸਿੰਘ ਦੇ ਫਲਸਫੇ ਨੂੰ ਉਹਨੇ ਹੱਡ-ਮਾਸ ਦੇ ਬੋਥੇ ਦਿਮਾਗ ਤੱਕ ਈ ਸੀਮਤ ਨਹੀਂ ਰੱਖਿਆ ਸਗੋਂ ਉਹ ਤਾਂ ਏਸ ਲਾਸਾਨੀ ਫਲਸਫੇ ਨੂੰ ਪੜ੍ਹਦਾ, ਵਾਚਦਾ, ਨਿਹਾਰਦਾ ਉਸ ਮੰਜ਼ਲ ਵੱਲ ਨਿਰੰਤਰ ਵਧਦਾ ਗਿਆ ਜਿੱਥੇ ਜਾ ਕੇ 'ਮੈਂ ਨਾਹੀਂ ਸਭ ਤੂੰ' ਦੀ ਧੁਨ ਗੂੰਜਣ ਲੱਗਦੀ ਏ।

ਅਧਿਆਤਮਕ ਗਿਆਨ ਤਾਂ ਪਹਿਲਾਂ ਈ ਉਹਦੇ ਅੰਗ-ਸੰਗ ਸੀ। ਪਰ ਹੁਣ ਇੱਕ ਵਾਧਾ ਇਹ ਹੋ ਚੁੱਕਾ ਸੀ ਕਿ ਸਿੱਖ-ਵਿਰਾਸਤ ਤੇ ਸਿੱਖੀ ਫਲਸਫੇ ਨੇ ਉਹਦੇ ਤੇ ਸ਼ੁੱਧ ਖਾਲਸਾਈ ਰੰਗ ਚੜ੍ਹਾ ਦਿੱਤਾ ਸੀ। ਬੋਧੀ, ਵੇਦਾਂਤ ਤੇ ਸਿੱਖ ਦਰਸ਼ਨ ਦੀ ਅਧਿਆਤਮਕ ਤ੍ਰਿਵੇਣੀ ਚੋਂ ਹੁਣ ਇੱਕ ਐਸੀ ਕਵਿਤਾ ਫੁੱਟਣੀ ਸ਼ੁਰੂ ਹੋ ਗਈ ਜਿਹੜੀ ਸਮੁੱਚੇ ਵਿਸ਼ਵ ਨੂੰ ਸਰ-ਸ਼ਾਰ ਕਰਨ ਦਾ ਮਾਦਾ ਰੱਖਦੀ ਸੀ।

ਹਿੰਦੀ, ਸੰਸਕ੍ਰਿਤ ਤੇ ਪੰਜਾਬੀ ਤੋਂ ਇਲਾਵਾ ਉਹ ਅੰਤਰਰਾਸ਼ਟਰੀ ਜ਼ੁਬਾਨ ਅੰਗਰੇਜ਼ੀ ਚ ਆਪਣੀ ਅਭਿਵਿਅਕਤੀ ਦਾ ਸੰਪੂਰਨ ਪ੍ਰਗਟਾਵਾ ਕਰ ਸਕਣ ਕਰਕੇ ਜਲਦੀ ਹੀ ਸੰਸਾਰ ਪ੍ਰਸਿੱਧ ਕਵੀਆਂ ਚ ਸ਼ੁਮਾਰ ਹੋ ਗਿਆ। ਹਿੰਦੁਸਤਾਨ ਚ ਉਸ ਵਕਤ ਦੇ ਮਹਾਨ ਸਾਹਿਤਕਾਰਾਂ ਰਾਬਿੰਦਰ ਨਾਥ ਟੈਗੋਰ, ਡਾ. ਮੁਹੰਮਦ ਇਕਬਾਲ ਤੇ ਸ੍ਰੀ ਅਰਬਿੰਦੂ ਘੋਸ਼ ਜਿਹੇ ਵਿਦਵਾਨਾਂ ਨਾਲ ਏਸ ਮਹਾਨ ਕਵੀ ਦਾ ਬਰ ਮੇਚਿਆ ਜਾਣ ਲੱਗਾ।

ਪੰਜਾਬੀ ਤੋਂ ਇਲਾਵਾ ਉਹਨੇ ਡੇਢ ਦਰਜਨ ਦੇ ਕਰੀਬ ਕਾਵਿ ਸੰਗ੍ਰਹਿ ਅੰਗਰੇਜ਼ੀ ਜ਼ੁਬਾਨ ਚ ਕੁਝ ਈ ਸਾਲਾਂ ਚ ਰਚ ਦਿੱਤੇ। ਅੱਜ ਤੱਕ ਵੀ ਕੋਈ ਐਸਾ ਪੰਜਾਬੀ ਤਾਂ ਕੀ ਹਿੰਦੁਸਤਾਨੀ ਸ਼ਾਇਰ ਵੀ

ਨਹੀਂ ਹੋਇਆ ਜੀਹਨੇ ਏਸ ਸ਼ਾਇਰ ਜਿੰਨੀ ਗਿਣਾਤਮਕ ਤੇ ਗੁਣਾਤਮਕ ਪੱਖੋਂ ਕਾਵਿ ਰਚਨਾ ਅੰਗਰੇਜ਼ੀ ਜ਼ੁਬਾਨ ਚ ਕੀਤੀ ਹੋਵੇ। ਖ਼ੁਸ਼ੀ ਦੀ ਗੱਲ ਹੈ ਕਿ ਪੰਜਾਬੀ ਯੂਨੀਵਰਸਿਟੀ ਨੇ ਉਹਦੀਆਂ ਬਹੁਤ ਸਾਰੀਆਂ ਅੰਗਰੇਜ਼ੀ ਕਾਵਿ ਰਚਨਾਵਾਂ ਨੂੰ ਸਮੇਂ-ਸਮੇਂ ਤੇ ਛਪਵਾਉਂਦੇ ਰਹਿਣ ਦਾ ਬੀੜਾ ਉਠਾਈ ਰੱਖਿਆ। ਨਹੀਂ ਤਾਂ ਸ਼ਾਇਦ ਉਹਨਾਂ ਦੀਆਂ ਅਨੇਕਾਂ ਰਚਨਾਵਾਂ ਇੱਕ ਸਦੀ ਪਹਿਲਾਂ ਈ ਉਹਨਾਂ ਦੇ ਅਕਾਲ ਚਲਾਣੇ ਨਾਲ ਖਤਮ ਹੋ ਚੁੱਕੀਆਂ ਹੁੰਦੀਆਂ। ਸ਼੍ਰੋਮਣੀ ਕਮੇਟੀ ਨੇ ਵੀ ਉੱਘੇ ਆਲੋਚਕ ਤੇ ਵਿਦਵਾਨ ਸ: ਕਿਰਪਾਲ ਸਿੰਘ ਕਸੇਲ ਦੀਆਂ ਉਚੇਰੀਆਂ ਸੇਵਾਵਾਂ ਲੈ ਕੇ ਕਾਫੀ ਸਾਰੀਆਂ ਅੰਗਰੇਜ਼ੀ ਕਵਿਤਾਵਾਂ ਦਾ ਅਨੁਵਾਦਿਤ ਰੂਪੇ 'ਪੰਜਾਬ ਜੀਂਦਾ ਗੁਰਾਂ ਦੇ ਨਾਂ ਤੇ' ਸਿਰਲੇਖ ਅਧੀਨ ਪ੍ਰਕਾਸ਼ਿਤ ਕਰਵਾਇਆ। ਪਰ ਹਾਲੇ ਵੀ ਏਸ ਮਹਾਨ ਸ਼ਾਇਰ ਦਾ ਬੜਾ ਸਾਰਾ ਕੰਮ ਇੱਕ ਜ਼ਿਲਦ ਹੇਠ ਲਿਆਉਣਾ ਬਾਕੀ ਹੈ।

ਆਧੁਨਿਕ ਪੰਜਾਬੀ ਕਵਿਤਾ ਦੇ ਮੋਢੀ ਜਿੱਥੇ ਭਾਈ ਵੀਰ ਸਿੰਘ ਨੂੰ ਮੰਨਿਆ ਜਾਂਦਾ ਹੈ। ਉੱਥੇ ਛੰਦ-ਰਹਿਤ ਕਵਿਤਾ ਦੀ ਸ਼ੁਰੂਆਤ ਪ੍ਰੋ: ਪੂਰਨ ਸਿੰਘ ਨਾਲ ਹੁੰਦੀ ਹੈ। ਪੱਛਮ ਦੇ ਪ੍ਰਸਿੱਧ ਕਵੀ ਵਾਲਟ ਵਿੱਟਮੈਨ ਨੇ ਓਸ ਵਕਤ ਜਜ਼ਬਿਆਂ ਦੇ ਜ਼ੋਰ ਤੇ ਐਸੀ ਕਵਿਤਾ ਰਚਣੀ ਸ਼ੁਰੂ ਕੀਤੀ ਜਿਸ ਵਿੱਚ ਛੰਦ-ਚਾਲ ਦਾ ਕੋਈ ਬੰਧਨ ਨਾ ਹੋਵੇ। ਜਜ਼ਬਿਆਂ ਦਾ ਹੜ੍ਹ ਆਪ-ਮੁਹਾਰੇ ਕਲਮ ਦੀ ਨੋਕ ਚੋਂ ਨਿਕਲੇ ਤੇ ਆਪਣੇ ਵਹਾਅ 'ਚ ਪਾਠਕ ਨੂੰ ਆਪਣੇ ਨਾਲ ਰੋੜ੍ਹਦਾ-ਰੁੜ੍ਹਾਉਂਦਾ ਨਾਲੇ ਈ ਲੈ ਤੁਰੇ।

ਐਸੇ ਵਿਸ਼ਾਲ ਤੇ ਮੂੰਹ-ਜ਼ੋਰ ਵੇਗ ਵਾਲੀ ਕਵਿਤਾ ਹਾਲੇ ਸਾਡੇ ਪੰਜਾਬ ਤਾਂ ਕੀ ਪੂਰੇ ਹਿੰਦੁਸਤਾਨ ਦੀ ਹੱਦ ਚ ਵੀ ਪ੍ਰਵੇਸ਼ ਨਹੀਂ ਸੀ ਕਰ ਸਕੀ। ਸੋ ਏਸੇ ਈ ਸਮੇਂ ਪੰਜਾਬੀਆਂ ਦੇ ਸੁਭਾਓ ਮੁਤਾਬਕ ਏਸ ਅਲਬੇਲੀ ਕਾਵਿ- ਵਿਧਾ ਦਾ ਆਗਾਜ਼ ਏਸ ਅਲਬੇਲੇ ਸ਼ਾਇਰ ਨੇ ਐਸੇ ਵੇਗ ਨਾਲ ਕੀਤਾ ਕਿ ਪੈਂਦੀ ਸੱਟੇ ਈ ਪ੍ਰੋ: ਪੂਰਨ ਸਿੰਘ ਨੂੰ ਪੰਜਾਬੀ ਕਵਿਤਾ ਦੇ 'ਵਾਲਟ ਵਿੱਟਮੈਨ' ਵਜੋਂ ਮਾਨਤਾ ਮਿਲ ਗਈ। ਉਸਨੇ ਆਪਣੀ 'ਪੰਜਾਬ ਦੇ ਜਵਾਨ' ਕਵਿਤਾ ਚ ਪੰਜਾਬੀ ਨੌਜਵਾਨਾਂ ਦੇ ਸੁਭਾਅ ਨੂੰ ਐਸੇ ਜਜ਼ਬਾਤੀ ਅੰਦਾਜ਼ ਚ ਪੇਸ਼ ਕੀਤਾ ਕਿ ਅੱਜ ਵੀ ਇਹ ਸਤਰਾਂ ਪੰਜਾਬੀ ਨੌਜਵਾਨ ਦੇ ਸੁਭਾਅ ਦੀ ਸੱਚੀ ਪ੍ਰਤੀਨਿਧਤਾ ਕਰਦੀਆਂ ਜਾਪਦੀਆਂ ਹਨ। ਜਿਵੇਂ:

ਇਹ ਜਵਾਨ ਪੰਜਾਬ ਦੇ,
ਮੌਤ ਨੂੰ ਮਖੌਲਾਂ ਕਰਨ,ਮਰਨ ਥੀਂ ਨਹੀਂ ਡਰਦੇ।
ਪਿਆਰ ਨਾਲ ਇਹ ਕਰਨ ਗੁਲਾਮੀ, ਜਾਨ ਕੋਹ ਆਪਣੀ ਵਾਰ ਦਿੰਦੇ।
ਪਰ ਟੈਂ ਨਾ ਮੰਨਣ ਕਿਸੇ ਦੀ, ਖਲੋ ਜਾਣ ਡਾਂਗਾਂ ਮੋਢੇ ਤੇ ਉਲਾਰ ਕੇ।

ਉਹ ਵੱਖਰੀ ਗੱਲ ਐ ਕਿ ਅਜੋਕੇ ਪੰਜਾਬੀ ਨੌਜਵਾਨ ਨੇ ਏਸ ਖਾਸੇ ਨੂੰ ਆਪਣੀ ਸ਼ਖਸੀਅਤ ਦਾ ਹਿੱਸਾ ਬਣਾਈ ਰੱਖਣਾ ਹੈ ਜਾਂ ਨਹੀਂ। ਪਰ ਪ੍ਰੋ: ਸਾਹਬ ਦੀਆਂ ਇਹ ਸਤਰਾਂ ਅੱਜ ਵੀ ਉਹਨਾਂ ਲਈ ਚਾਨਣ-ਮੁਨਾਰਾ ਜ਼ਰੂਰ ਨੇ।

ਹੇਠਾਂ ਮੈਂ ਉਹਨਾਂ ਦੀ ਕਵਿਤਾ ਦੇ ਕੁਝ ਹੋਰ ਨਮੂਨੇ ਪਾਠਕਾਂ ਦੀ ਨਜ਼ਰ ਕਰਨ ਜਾ ਰਿਹਾਂ ਜਿੰਨ੍ਹਾਂ ਵਿਚਲਾ ਸੰਦੇਸ਼ ਪਾਠਕ ਨੂੰ ਰਸ-ਵਿਭੋਰ ਕਰਦਾ ਉਚੇਰੇ ਆਤਮਿਕ-ਮੰਡਲਾਂ ਦੀ ਯਾਤਰਾ ਜ਼ਰੂਰ ਕਰਾਏਗਾ।

ਬੇਸ਼ੱਕ ਪ੍ਰੋ: ਸਾਹਿਬ ਪੰਜਾਬੀ, ਹਿੰਦੀ ਤੇ ਅੰਗਰੇਜ਼ੀ 'ਚ ਜ਼ਿਆਦਾਤਰ ਖੁਲ੍ਹੀ ਕਵਿਤਾ ਹੀ ਲਿਖਦੇ ਰਹੇ ਪਰ ਮੈਂ ਉਹਨਾਂ ਦੀਆਂ ਕੁਝ ਅੰਗਰੇਜ਼ੀ ਦੀਆਂ ਕਵਿਤਾਵਾਂ ਨੂੰ ਪੰਜਾਬੀ ਚ ਅਨੁਵਾਦਤ ਕਰਦਿਆਂ ਇਹਨਾਂ ਨੂੰ ਸੂਖਮ ਜਿਹੇ ਤਰੀਕੇ ਨਾਲ ਛੰਦ-ਚਾਲ ਚ ਲਿਆਉਣ ਦੀ ਕੋਸ਼ਿਸ਼ ਕੀਤੀ ਹੈ। ਬੇਸ਼ੱਕ ਇਹ ਮੇਰੀ ਅਵੱਗਿਆ ਹੈ ਪਰ ਮੈਂ ਇਸ ਗੱਲ ਦਾ ਖਿਆਲ ਜ਼ਰੂਰ ਰੱਖਿਆ ਹੈ ਕਿ ਪ੍ਰੋ: ਸਾਹਬ ਦੇ ਉੱਚ ਆਤਮਿਕ-ਮੰਡਲੀ ਵਿਚਾਰਾਂ ਨੂੰ ਰਤੀ ਭਰ ਵੀ ਠੇਸ ਨਾ ਪਹੁੰਚੇ। ਉਹਨਾਂ ਦਾ ਅਰਥ-ਪ੍ਰਵਾਹ ਪਾਠਕ ਦੇ ਹਿਰਦੇ ਤੱਕ ਇੰਨ-ਬਿੰਨ ਸੰਚਾਰਿਤ ਹੋ ਨਿੱਬੜੇ।

ਜਿਵੇਂ ਕਿ ਅਸੀਂ ਪਹਿਲਾਂ ਈ ਕਿਹਾ ਹੈ ਕਿ ਪ੍ਰੋ: ਸਾਹਿਬ ਨੇ ਸੰਨ ੧੯੧੨ ਚ ਬੱਤੀ ਕੁ ਸਾਲ ਦੀ ਜਵਾਨ-ਵਰੇਸੇ ਸਿੱਖੀ ਮਾਡਲ ਨੂੰ ਪੂਰੀ ਤਰ੍ਹਾਂ ਪ੍ਰਵਾਨ ਕਰ ਲਿਆ ਤੇ ਸਿੱਖ ਫਿਲਾਸਫੀ ਨੂੰ ਆਤਮਿਕ ਤਲ ਤੇ ਮਹਿਸੂਸ ਕਰਦਿਆਂ ਐਸੀਆਂ ਕਵਿਤਾਵਾਂ ਉਹਨਾਂ ਦੀ ਕਲਮ ਤੋਂ ਆਤਮਸਾਤ ਹੋਈਆਂ ਜਿਹੜੀਆਂ ਪ੍ਰਭੂ-ਪ੍ਰੇਮ, ਸੰਤਗਿਰੀ, ਸੱਚੀ-ਸੁੱਚੀ ਧਾਰਮਿਕ ਅਡੋਲਤਾ, ਸਰਵ-ਸਾਂਝੀਵਾਲਤਾ ਆਦਿਕ ਵਿਸ਼ਿਆਂ ਨੂੰ ਆਪਣੇ ਅੰਦਰ ਸਮੋਈ ਬੈਠੀਆਂ ਹਨ।

ਪ੍ਰੋ: ਸਾਹਿਬ ਦੀ ਸੰਗਤ ਆਮ ਕਰਕੇ ਸਤ-ਪੁਰਸ਼ਾਂ ਨਾਲ ਹੁੰਦੀ ਹੀ ਰਹਿੰਦੀ ਸੀ। ਇਹਨਾਂ ਸਤ-ਪੁਰਸ਼ਾਂ ਨਾਲ ਵਿਚਾਰ-ਵਟਾਂਦਰਾ ਤੇ ਅਧਿਆਤਮਕ ਖਤੋ-ਕਿਤਾਬਤ ਉਹਨਾਂ ਦੀ ਰੂਹ ਦੀ ਖੁਰਾਕ ਸੀ। ਸਤ-ਪੁਰਸ਼ਾਂ ਬਾਰੇ ਉਹਨਾਂ ਦੇ ਵਿਚਾਰ ਉਹਨਾਂ ਦੀ ਕਲਮ ਦੀ ਨੋਕ ਤੋਂ ਇਓਂ ਝਰਦੇ ਹਨ:

ਨਾਰੀ ਦੇ ਮੁੱਖੜੇ ਤੋਂ ਲਿਸ਼ਕੇ, ਕੁਝ-ਵਕਤੀ ਲਿਸ਼ਕਾਰਾ।
ਸੰਤਾਂ ਦੇ ਚਰਨਾਂ ਤੋਂ ਛਲਕੇ, ਸਦ-ਨੂਰੀ ਛਲਕਾਰਾ।

ਇਵੇਂ ਈ ਆਪਣੀ ਛੋਟੀ ਜਿਹੀ ਕਵਿਤਾ 'ਮਨ-ਮੰਦਰ' ਚ ਮਨ-ਮੰਦਰ ਦੀ ਤਸਵੀਰ ਇਓਂ ਪੇਸ਼ ਕਰਦੇ ਹਨ:

ਮੇਰੀ ਆਤਮਾ ਦੇ ਵਿਹੜੇ, ਮੰਦਰ ਇਕ ਮਹਾਨ।
ਜੀਹਦੀ ਸਰਦਲ ਤੇ ਮੈਂ ਆਪਣਾ, ਮਸਤਕ ਧਰਿਆ ਆਣ।

'ਆਦਰਸ਼ਕ ਸਿੱਖ ਮਾਵਾਂ' ਕਵਿਤਾ ਚ ਉਸ ਦ੍ਰਿਸ਼ ਨੂੰ ਪੇਸ਼ ਕੀਤਾ ਗਿਆ ਹੈ ਜਦ ਦੀਵਾਨ ਕੌੜਾ ਮੱਲ ਇੱਕ ਐਸੀ ਆਦਰਸ਼ਕ ਮਾਂ ਨੂੰ ਹਰਿਮੰਦਰ ਸਾਹਬ ਦੇ ਅੰਦਰ ਜਾਣੋਂ ਰੋਕਦੈ ਜੋ ਆਪਣੇ ਕੁਝ ਕੁ ਸਾਲਾਂ ਦੇ ਛੋਟੇ ਜਿਹੇ ਬੱਚੇ ਨੂੰ ਛਾਤੀ ਨਾਲ ਲਾਈ ਦਰਸ਼ਨੀ ਡਿਊਢੀ ਵੱਲ ਵਧ ਰਹੀ ਹੈ। ਮੁਗਲ ਹਕੂਮਤ ਦਾ ਸੂਬੇਦਾਰ ਤੇ ਕੁਝ ਕੁ ਹੱਦ ਤੱਕ ਸਿੱਖਾਂ ਦਾ ਖੈਰ-ਖਵਾਹ ਦੀਵਾਨ ਕੌੜਾ ਮੱਲ ਉਸ ਮਾਂ ਨੂੰ ਸਮਝਾਉਂਦੈ ਕਿ ਇਸ ਵਕਤ ਹਰਿਮੰਦਰ ਦੇ ਅੰਦਰ ਜਾਣਾ ਤੇ ਅੰਮ੍ਰਿਤ ਸਰੋਵਰ ਚ ਇਸ਼ਨਾਨ ਕਰਨਾ ਉਹਦੇ ਬੱਚੇ ਨੂੰ ਮੌਤ ਦੇ ਮੂੰਹ ਚ ਲਿਜਾ ਸਕਦੈ ਤਾਂ ਮਾਂ ਦਾ ਜਵਾਬ ਪ੍ਰੋ: ਸਾਹਿਬ ਦੀ ਕਲਮ ਇੰਜ ਬਿਆਨ ਕਰਦੀ ਹੈ:

ਵੀਰ ਪਿਆਰੇ! ਤੁਸੀਂ ਕੀ ਜਾਣੋ, ਇਹਦੀ ਸਾਰ।
ਇਹ ਮੇਰਾ ਪੁੱਤਰ ਹੈ, ਮੈਨੂੰ ਬਹੁਤ ਪਿਆਰਾ,
ਏਸੇ ਲਈ ਮੈ ਇਹਨੂੰ ਵੀ, ਲਿਆਈ ਹਾਂ ਆਪਣੇ ਨਾਲ।
ਇਹ ਮੌਤ ਕੋਈ ਮੌਤ ਨਹੀਂ ਹੈ,
ਇਸ ਮੌਤ ਤੋਂ ਸਮਝ ਹੈ ਆਉਂਦੀ, ਨਵ-ਜੀਵਨ ਦੀ ਚਾਲ।

ਪ੍ਰੋ: ਸਾਹਿਬ ਜਾਣਦੇ ਸਨ ਕਿ ਗ੍ਰਹਿਸਤ ਜੀਵਨ ਸਿੱਖੀ ਦਾ ਆਦਰਸ਼ ਅਸੂਲ ਹੈ ਪਰ ਨਾਲ ਹੀ ਉਹ ਘਰ-ਗ੍ਰਹਿਸਤੀ ਦੀ ਡੂੰਘੀ ਜਿੱਲ੍ਹਣ ਚ ਫਸ ਕੇ ਜਿਊਂਦੀ ਲਾਸ਼ ਬਣਨ ਤੋਂ ਵੀ ਗ੍ਰਹਿਸਤੀਆਂ ਨੂੰ ਅਗਾਹ ਕਰਦੇ ਸਨ। ਘਰਾਂ ਨੂੰ ਪਰਿਭਾਸ਼ਤ ਕਰਦਿਆਂ ਪ੍ਰੋ: ਸਾਹਬ ਨੇ ਇਹਨਾਂ ਦੀ ਵੰਡ ਵੀ ਦੋ ਹਿੱਸਿਆਂ ਚ ਕਰ ਦਿੱਤੀ ਹੈ। ਆਓ, ਏਸ ਵੰਡ ਦਾ ਵੀ ਕਾਵਿ-ਮਈ ਨਮੂਨਾ ਵੇਖੀਏ:

ਇਸ ਸੰਸਾਰ ਵਿੱਚ ਦੋ ਤਰ੍ਹਾਂ ਦੇ ਹੈਨ ਘਰ।
ਇੱਕ ਘਰ ਸੁਖਦਾਈ ਆਲ੍ਹਣੇ ਤੇ ਪਾਵਨ ਨਿਵਾਸ।
ਦੂਜੇ ਜੋ ਸ਼ਾਨਦਾਰ ਮਕਾਨ।
ਬੰਗਲੇ-ਕੋਠੀਆਂ ਸਜੀਆਂ ਹੋਈਆਂ,
ਐਸ਼ਵਰਜ ਦੇ ਸਭ ਸਮਿਆਨ।
ਇਹਨੇ ਨਿਰੇ ਮਕਾਨ, ਨਿਰਜਿੰਦ ਕਬਰ ਸਮਾਨ।
ਜਿੱਥੇ ਜਿਊਂਦੀਆਂ ਲਾਸ਼ਾਂ ਸੜਦੀਆਂ, ਬਲਦੇ ਸਿਵੇ ਮਕਾਨ।

ਇਸ ਦੂਜੀ ਸ਼੍ਰੇਣੀ ਦੇ ਮਕਾਨਾਂ ਨੂੰ 'ਬਲਦੇ ਸਿਵਿਆਂ' ਦੀ ਸੰਗਿਆ ਦੇਣੀ ਪ੍ਰੋ: ਸਾਹਿਬ ਦੀ ਪ੍ਰਤੀਕਾਤਮਕ ਭਾਸ਼ਾਈ ਸ਼ਬਦਾਵਲੀ ਦਾ ਸਿਖਰ ਹੈ।

ਪ੍ਰੋ: ਪੂਰਨ ਸਿੰਘ ਦੀ ਕਵਿਤਾ ਦਾ ਇੱਕ ਹੋਰ ਸਿਖਰ ਦਾ ਕਮਾਲ ਇਹ ਸੀ ਕਿ ਉਹ ਥੋੜ੍ਹੇ ਜਿਹੇ ਸ਼ਬਦਾਂ ਵਿੱਚ ਹੀ ਕਿਸੇ ਪੂਰੀ ਦੀ ਪੂਰੀ ਇਤਿਹਾਸਕ ਸ਼ਾਖੀ ਨੂੰ ਬਿਆਨ ਕਰ ਜਾਣ ਦੀ ਸਮਰੱਥਾ ਰੱਖਦੇ ਸਨ। ਉਹਨਾਂ ਦੀ ਕਵਿਤਾ 'ਸੋਨੇ ਦੀ ਕਿਸ਼ਤੀ' ਦੀਆਂ ਕੁਝ ਸਤਰਾਂ ਪੇਸ਼ ਹਨ ਜਿੰਨ੍ਹਾਂ ਚ ਓਸ ਪੂਰੀ ਸਾਖੀ ਦੇ ਦਰਸ਼ਨ ਹੁੰਦੇ ਹਨ ਜਦ ਕਲਗੀਆਂ ਵਾਲੇ ਪਾਤਸ਼ਾਹ ਦਰਿਆ ਪਾਰ ਕਰਾਉਣ ਵਾਲੇ ਮਲਾਹ ਨੂੰ ਇੱਕ ਸੋਨੇ ਦੀ ਮੁਹਰ ਬਖਸ਼ਿਸ਼ ਕਰਦੇ ਹਨ ਤਾਂ ਉਹ ਮਲਾਹ ਅੱਗੋਂ ਗੁਰੂ ਸਾਹਬ ਨੂੰ ਜੋ ਅਰਦਾਸ-ਜੋਦੜੀ ਕਰਦੈ, ਉਸ ਦ੍ਰਿਸ਼ ਨੂੰ ਸ਼ਾਇਰ ਇੰਜ ਬਿਆਨ ਕਰਦੈ:

ਹੇ ਗੁਰਦੇਵ! ਕਰ ਦਿਓ, ਮੇਰੇ ਤੇ ਉਪਕਾਰ।
ਬਿਠਾ ਕੇ ਵਿੱਚ ਸੋਨੇ ਦੀ ਕਿਸ਼ਤੀ,
ਕਰ ਦਿਓ ਭਵਜਲ ਪਾਰ।

ਗੁਰੂ ਸਾਹਿਬਾਨ ਦੇ ਜੀਵਨ-ਫਲਸਫੇ ਤੇ ਉਹਨਾਂ ਦੁਆਰਾ ਹੱਡੀਂ-ਹੰਢਾਏ ਦੁੱਖਾਂ ਨੂੰ ਤੱਕ ਕੇ ਇਸ ਸੁਹਿਰਦ ਕਵੀ ਦਾ ਰੋਮ-ਰੋਮ ਉਹਨਾਂ ਪ੍ਰਤੀ ਕ੍ਰਿਤੱਗ ਹੋ ਉੱਠਦੈ। ਏਸੇ ਕ੍ਰਿਤਗਤਾ ਦੇ ਭਾਰ ਥੱਲੇ ਉਹ ਸਮੂਹ ਪੰਜਾਬੀਆਂ ਨੂੰ ਸੰਬੋਧਿਤ ਹੁੰਦਿਆਂ ਕਹਿੰਦੇ:

ਪੰਜਾਬ ਨਾ ਹਿੰਦੂ, ਨਾ ਮੁਸਲਮਾਨ।
ਪੰਜਾਬ ਜੀਂਦਾ ਗੁਰਾਂ ਦੇ ਨਾਂ 'ਤੇ।

ਦਰਜ਼ਨਾਂ ਕਾਵਿ ਤੇ ਵਾਰਤਕ ਪੁਸਤਕਾਂ ਪੰਜਾਬੀ -ਪਿਆਰਿਆਂ ਦੀ ਝੋਲੀ ਪਾਉਣ ਵਾਲਾ ਇਹ ਅਦੁੱਤੀ ਕਵੀ ਸਿਰਫ ਪੰਜਾਹ ਕੁ ਸਾਲ ਦੀ ਜ਼ਿੰਦਗੀ ਹੀ ਜਿਊਂ ਸਕਿਆ ਤੇ ਸੰਨ ੧੯੩੧ ਈ: ਨੂੰ ਦੇਹਰਾਦੂਨ ਦੀ ਧਰਤੀ ਤੇ ਆਖਰੀ ਫਤਿਹ ਬੁਲਾ ਗਿਆ। ਹਿੰਦੁਸਤਾਨ ਦੀ ਪੱਛਮੀ ਦਿਸ਼ਾ ਚ ਸਥਿਤ ਐਬਟਾਬਾਦ ਦੀਆਂ ਪਹਾੜੀਆਂ ਚੋਂ ਸ਼ੁਰੂ ਹੋਈ ਜੀਵਨ-ਯਾਤਰਾ ਉੱਤਰ ਦਿਸ਼ਾ ਚ ਸਥਿਤ ਦੇਹਰਾਦੂਨ ਦੀਆਂ ਪਹਾੜੀਆਂ ਚ ਸਮਾਪਤ ਹੋਣੀ ਏਸ ਮਹਾਨ ਕਵੀ ਦੀ ਕਾਦਰ ਤੇ ਕੁਦਰਤ ਪ੍ਰਤੀ ਪ੍ਰਤੀਬੱਧਤਾ ਦਾ ਪ੍ਰਤੀਕ ਹੈ।

ਆਤਮਿਕ ਤਲ ਤੇ ਜਿਊਣ ਵਾਲੇ ਏਸ ਸੁਹਿਰਦ, ਅਲਬੇਲੇ ਤੇ ਦਰਵੇਸ਼ ਸ਼ਾਇਰ ਦੀ ਅਰਸ਼ੀ-ਮੰਡਲਾਂ ਨੂੰ ਛੋਂਹਦੀ ਤੇ ਅਗੰਮੀ ਸੰਸਾਰ ਦਾ ਰਾਜ਼ਦਾਨ ਬਣਾਉਂਦੀ ਰੂਹਾਨੀ ਸ਼ਾਇਰੀ ਅੱਜ ਵੀ ਪੜ੍ਹਨ ਵਾਲਿਆਂ ਦੇ ਹਿਰਦੇ ਠੰਢ ਪਾਉਂਦੀ ਏ।

ਆਓ! ਪ੍ਰੋ: ਸਾਹਿਬ ਦੀਆਂ ਪੁਸਤਕਾਂ ਦਾ ਇੱਕ-ਇੱਕ ਪੰਨਾ ਜ਼ਰਾ ਪੜ੍ਹ ਕੇ ਤਾਂ ਵੇਖੀਏ।..... ਪਰ ਚੇਤੇ ਰੱਖਣਾ, ਪੜ੍ਹਨਾ ਜ਼ਰਾ ਨਿੱਠ ਕੇ। ਫਿਰ ਦੇਖਣਾ 'ਰੂਹ ਦੀ ਉਡਾਰੀ' ਆਦਿ ਤੋਂ ਅੰਤ..... ਤੇ ਅੰਤ ਤੋਂ ਅਨੰਤ ਦਾ ਸਫਰ ਕਿੰਜ ਤਹਿ ਕਰਦੀ ਏ।

9815758466

-----O-----

# ਅੱਜ ਕੱਲ ਦੀ ਦਨਾਈ ਦਾ ਫਲ

*ਗੁਰਪੁਰ ਨਿਵਾਸੀ ਭਾਈ*
*ਦਿੱਤ ਸਿੰਘ ਗਿਆਨੀ*

ਅੱਜ ਕੱਲ ਸਾਡੇ ਦੇਸ ਦੇ ਮਹਾਤਮਾ ਪੁਰਖ ਜੋ ਨਿਰੇ ਬਚਪਨ ਤੇ ਤਾਲੀਮ ਵਿੱਚ ਹੀ ਰਹਿੰਦੇ ਹਨ ਤੇ ਉਨ੍ਹਾਂ ਨੂੰ ਜੋ ਕੁਝ ਤਜਰਬਾ ਹੁੰਦਾ ਹੈ ਸੋ ਉਨਾਂ ਹੀ ਥੋੜੀ ਜੇਹੀਆਂ ਕਤਾਬਾਂ ਦਾ ਹੁੰਦਾ ਹੈ ਜੋ ਉਨਾਂ ਨੇ ਅਪਨੀ ਜਿੰਦਗੀ ਦਾ ਕੁਝ ਹਿੱਸਾ ਖਰਚ ਕੇ ਪੜੀਆਂ ਹੁੰਦੀਆਂ ਹਨ। ਉਨ੍ਹਾਂ ਭਾਈਆਂ ਨੂੰ ਇਸ ਦੁਨੀਆਂ ਰੂਪੀ ਕਤਾਬ ਦੇ ਵਰ੍ਤਾਉ ਰੂਪੀ (ਚੇਪਟਰ) ਅਰਥਾਤ ਹਿੱਸੇ ਪੜਨ ਦਾ ਸਮਯ ਨਹੀਂ ਮਿਲਦਾ, ਜਿਸ ਤੇ ਜਦ ਉਹ ਕਿਸੇ ਨਾਲ ਕੋਈ ਬਾਤ-ਚੀਤ ਕਰਦੇ ਯਾ ਕਿਸੇ ਮਹਾਤਮਾ ਦਾ ਜੀਵਨ ਚਰਤ ਸੁਨਦੇ ਹਨ ਤਦ ਉਹ ਦੁਨੀਆਂ ਦੀ ਕਤਾਬ ਦਾ ਮੁਕਾਬਲਾ ਛੱਡ ਕੇ ਕੇਵਲ ਉਸ ਕਿਤਾਬ ਦੇ ਖਯਾਲਾਂ ਦੇ ਮੁਤਾਬਕ ਉਸ ਦਾ ਮੁਕਾਬਲਾ ਕਰਦੇ ਹਨ ਜੋ ਕਿਸੇ ਨੈ ਅਪਨੇ ਖਯਾਲ ਲਿਖ ਕੇ ਉਸ ਵਿੱਚ ਇਕੱਠੇ ਕੀਤੇ ਹੋਨ, ਜਿਸ ਤੇ ਜੋ ਉਸ ਦੇ ਮੁਤਾਬਕ ਹੁੰਦਾ ਹੈ ਉਸ ਨੂੰ ਅਛਾ ਜਾਨਦੇ ਹਨ ਅਤੇ ਜੋ ਬਰਖਾਲਫ਼ ਹੋਵੇ ਉਸ ਨੂੰ ਬੁਰਾ ਆਖਦੇ ਹਨ।

ਅਜੇਹੇ ਭਾਈ ਅਪਨੇ ਬਿਵਹਾਰਕ ਕੰਮਾਂ ਨੂੰ ਭੀ ਉਨ੍ਹਾਂ ਧਾਰਮਕ ਕੰਮਾਂ ਦੇ ਬਰਾਬਰ ਕਰਨਾ ਚਾਹੁੰਦੇ ਹਨ, ਜਿਸ ਕਰਕੇ ਉਹ ਇਸ ਯਤਨ ਵਿੱਚ ਕਾਮਯਾਬ ਨਹੀਂ ਹੁੰਦੇ ਅਰ ਆਖਰ ਨੂੰ ਗੁਲਾਮ ਬਣ ਕੇ ਅਪਨੀ ਜਿੰਦਗੀ ਦਾ ਨਿਰਬਾਹੁ ਕਰਦੇ ਹਨ, ਪਰੰਤੂ ਕੌਮ ਦੇ ਸਦਾ ਹੀ ਕਾਇਮ ਰਖਨ ਲਈ ਦੋ ਬਾਤਾਂ ਹੁੰਦੀਆਂ ਹਨ ਜਿਨ੍ਹਾਂ ਵਿਚੋਂ ਇਕ ਧਾਰਮਕ ਅਤੇ ਦੂਜੀ ਬਿਵਹਾਰਕ ਹੁੰਦੀ ਹੈ ਜਿਸ ਤੇ ਬਿਨਾ ਕੌਮ ਰਹ ਨਹੀਂ ਸਕਦੀ, ਕਿੰਤੂ ਜਦ ਇਨ੍ਹਾਂ ਦੋਨਾਂ ਬਾਤਾਂ ਨੂੰ ਅਸੀਂ ਮਿਲਾ ਦੇਣਾ ਚਾਹਾਂਗੇ ਤਾਂ ਅਸੀਂ ਮੂੰਹ ਦੇ ਭਾਰ ਇਸ ਤਰ੍ਹਾਂ ਗਿਰ ਪਏਂਗੇ ਜਿਸ ਪ੍ਰਕਾਰ ਕੋਈ ਆਦਮੀ ਦੋਨਾਂ ਪੈਰਾਂ ਨੂੰ ਇਕੱਠੇ ਜੋੜ ਕੇ ਤੁਰਨਾ ਚਾਹੇ ਉਹ ਡਿੱਗ ਪੈਂਦਾ ਹੈ।

ਇਨਾਂ ਦੇ ਦ੍ਰਿਸ਼ਟਾਂਤ ਸਾਡੇ ਸਾਮਨੇ ਪ੍ਰਤੱਖ ਹਨ ਜੈਸਾ ਕਿ ਈਸਾਈ ਮਜ਼ਹਬ ਤਾਂ ਉਨਾਂ ਨੂੰ ਇਹ ਉਪਦੇਸ਼ ਕਰਦਾ ਹੈ ਕਿ (ਜੋ ਤੇਰੇ ਖੱਬੇ ਪਾਸੇ ਮੂੰਹ ਪਰ ਚੁਪੇੜ ਮਾਰੇ ਤਾਂ ਤੂੰ ਉਸ ਦੇ ਅੱਗੇ ਸੱਜਾ ਪਾਸਾ ਭੀ ਕਰ ਦੇ)। ਸੋ ਜੇ ਕਰਕੇ ਇਸ ਧਾਰਮਕ ਸਹਨ ਸ਼ੀਲਤਾ ਵਾਲੀ ਬਾਤ ਪਰ ਈਸਾਈ ਗਵਰਨਮਿੰਟ ਅਮਲ ਕਰੇ ਤਾਂ ਸਭ ਤੋਪਖਾਨੇ ਅਰ ਪਲਟਨਾਂ ਨੂੰ ਵਿਦਾ ਕਰਕੇ ਇਹ ਕੰਮ ਕਰਨ ਕਿ ਜਦ ਕੋਈ ਇਨਾਂ ਦੇ ਇਕ ਆਦਮੀ ਨੂੰ ਮਾਰੇ ਤਾਂ ਉਥੇ ਸਾਰੇ ਹੀ ਜਾ ਕੇ ਮੂੰਹ ਭਨਾ ਕੇ ਘਰ ਆਇ ਬੈਠਨ। ਇਸ ਤੇ ਤੁਸੀਂ ਦੇਖ ਸਕਦੇ ਹੋ ਕਿ ਇਨਾਂ ਦੀ ਹਕੂਮਤ ਕਿਤਨਾ ਕਿ ਚਿਰ ਰਹ ਸਕਦੀ ਹੈ।

ਇਸੀ ਪ੍ਰਕਾਰ ਜੇ ਕਰਕੇ ਸਿੱਖ ਭੀ ਨਿਰਾ ਇਸ ਬਚਨ ਪਰ ਭਰੋਸਾ ਕਰ ਬੈਠਦੇ ਕਿ (ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੀ ਘੁੰਮਿ। ਆਪਨੜੈ ਘਰਿ ਜਾਈਐ ਪੈਰ ਤਿਨਾਂ ਦੇ ਚੁੰਮਿ) ਤਾਂ ਇਸ ਦਾ ਨਤੀਜਾ ਇਹ ਨਿਕਲਦਾ ਹੈ ਜੋ ਇਹ ਮੁਸਲਮਾਨਾਂ ਪਾਤਸ਼ਾਂ ਦੇ ਪੈਰ ਚੁੰਮਦੇ ਅਰ ਉਹ ਉਨਾਂ ਹੀ ਪੈਰਾਂ ਦੀਆਂ ਅਡੀਆਂ ਨਾਲ ਇਨਾਂ ਦੇ ਸਿਰ ਭੰਨ ਸਿਟਦੇ, ਪਰ ਸਿੱਖਾਂ ਨੈ ਇਸ ਉਪਦੇਸ਼ ਦੇ ਉਲਟ ਸੂਰਬੀਰਤਾ ਦੇ ਉਪਦੇਸ਼ ਨੂੰ ਸੰਸਾਰਕ ਕੰਮਾਂ ਵਿੱਚ ਲਿਆ ਕੇ ਰਾਜਯ ਪਾਇ ਲੀਤਾ॥

ਸਾਡੇ ਲਿਖੇ ਪੜੇ ਹੋਏ ਆਦਮੀਆਂ ਨੂੰ ਭੀ ਚਾਹੀਦਾ ਹੈ ਜੋ ਇਨ੍ਹਾਂ ਦੋਨਾ ਸੰਗਿਆਂ ਨੂੰ ਮਿਲਾ ਕੇ ਖਿਚੜੀ ਕਰਨ ਦਾ ਯਤਨ ਛਡ ਦੇਨ॥

*ਖਾਲਸਾ ਅਖਬਾਰ ਲਾਹੌਰ,*
*10 ਮਈ, 1895*

—0—

**ਸਫਾ 19 ਦਾ ਬਾਕੀ**

ਤੁਸੀਂ ਇਹ ਜਾਣ ਕੇ ਹੈਰਾਨ ਹੋਵੋਗੇ ਕਿ ਵੱਡੇ-ਘੱਲੂਘਾਰੇ ਵਰਗੇ ਕਹਿਰੀ ਤੂਫ਼ਾਨ ਦੇ ਲੰਘ ਜਾਣ ਤੋਂ ਬਾਅਦ ਸਿੱਖਾਂ ਨੇ ਅਗਲੇ ਵਰ੍ਹੇ ਹੀ ਸੰਨ 1763 ਈ: ਵਿੱਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਕਮਾਨ ਹੇਠ ਸਰਹਿੰਦ 'ਤੇ ਮੁੜ ਕਬਜ਼ਾ ਕਰ ਲਿਆ ਸੀ ਅਤੇ ਵੱਡੇ ਘੱਲੂਘਾਰੇ ਵੇਲੇ ਅਬਦਾਲੀ ਦਾ ਸਾਥ ਦੇਣ ਵਾਲੇ ਜੈਨ ਖਾਂ (ਸੂਬਾ ਸਰਹਿੰਦ) ਨੂੰ ਮੌਤ ਦੇ ਘਾਟ ਉਤਾਰ ਦਿੱਤਾ ਸੀ। ਗੱਲ ਫਿਰ ਉੱਥੇ ਆ ਕੇ ਹੀ ਮੁੱਕਦੀ ਹੈ ਕਿ 'ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ...।' ਇਤਿਹਾਸ ਗਵਾਹ ਹੈ ਕਿ ਵੱਡੇ ਘੱਲੂਘਾਰੇ ਨੇ ਸਿੱਖ ਸ਼ਕਤੀ ਨੂੰ ਨਵਾਂ ਰੋਹ ਪ੍ਰਦਾਨ ਕੀਤਾ ਅਤੇ ਇਸ ਦੇ ਨਾਲ ਹੀ ਸਿੱਖ ਉਸ ਸ਼ਾਹ ਰਾਹ 'ਤੇ ਹੋ ਤੁਰੇ, ਜੋ ਉਨ੍ਹਾਂ ਨੂੰ ਸਿੱਧਾ ਸਿੱਖ ਰਾਜ ਦੀ ਕਾਇਮੀ ਵੱਲ ਲੈ ਜਾ ਰਿਹਾ ਸੀ।

92178-45812

# ਜ਼ਿੰਦਗੀ ਦੇ ਪਹਿਲੂ

*ਇਕਵਾਕ ਸਿੰਘ ਪੱਟੀ*

- 'ਧਰਮ ਵਿਖਾ ਕੇ ਵੰਡਣ ਦੀ ਥਾਂ, ਧਰਮ ਕਮਾ ਕੇ ਵੰਡਿਆ ਜਾਵੇ, ਤਾਂ ਸਮਾਜ ਆਪਣੇ ਆਪ ਸੁਧਰ ਸਕਦਾ ਹੈ।'
- 'ਧਰਮ ਕਮਾਉਣ ਵਾਲੀ ਚੀਜ਼ ਹੈ, ਤੇ ਅਸੀਂ ਵਿਖਾਉਣ ਵਾਲੀ ਬਣਾ ਛੱਡੀ ਹੈ.. ਸ਼ਾਇਦ ਇਹੀ ਕਾਰਣ ਹੈ ਕਿ ਧਰਮ ਦੀ ਆੜ ਹੇਠ ਪਾਪ ਹੁੰਦੇ ਨੇ।'
- 'ਜੇ ਕਿਸੇ ਗਰੀਬ ਦਾ ਦੁੱਖ ਧਿਆਨ ਨਾਲ ਸੁਣ ਲਿਆ ਜਾਵੇ ਤਾਂ ਅੱਧਾ ਘੱਟ ਜਾਂਦਾ ਹੈ।' 'ਜਦ ਵੀ ਕਿਸੇ ਦੀ ਤਾਰੀਫ ਕਰੋ ਤਾਂ ਪਿੱਠ ਪਿੱਛੇ, ਪਰ ਜੇ ਉਸੇ ਦੀ ਗਲਤੀ ਕੱਢਣੀ ਹੋਵੇ ਤਾਂ ਉਸਦੇ ਮੂੰਹ 'ਤੇ, ਪਰ ਉਦੋਂ ਜਦੋਂ ਉਹੋ ਇਕੱਲਾ ਹੋਵੇ ਤੇ ਬੇਇੱਜ਼ਤ ਮਹਿਸੂਸ ਨਾ ਕਰੇ।
- 'ਧਰਮ ਅੰਦਰੋਂ ਪੈਦਾ ਹੁੰਦਾ ਹੈ, ਬਾਹਰੋਂ ਦਿਖਾਇਆ ਜਾ ਵਾਲਾ ਧਰਮ, ਧਰਮ ਨਹੀਂ, ਧਾਰਮਿਕ ਪਾਖੰਡ ਜ਼ਰੂਰ ਹੋ ਸਕਦਾ ਹੈ'।
- 'ਜ਼ਰੂਰੀ ਨਹੀਂ ਕਿ ਧਰਮ ਦੀ ਗੱਲ ਕਰਨ ਵਾਲੇ ਦਾ ਪਹਿਰਾਵਾ ਵੀ ਧਾਰਮਿਕ ਹੋਵੇ ਅਤੇ ਧਾਰਮਿਕ ਪਹਿਰਾਵੇ ਵਾਲਾ ਹਰ ਸਖਸ਼ ਧਾਰਮਿਕ ਹੋਵੇ।'
- 'ਜਦ ਖੁਸ਼ੀ ਦਾ ਇੱਕ ਦਰਵਾਜ਼ਾ ਬੰਦ ਹੁੰਦਾ ਹੈ ਤਾਂ ਦੂਜਾ ਖੁੱਲ੍ਹ ਜਾਂਦਾ ਹੈ, ਪਰ ਅਕਸਰ ਇਨਸਾਨੀ ਫਿਤਰਤ ਬੰਦ ਦਰਵਾਜ਼ੇ ਨੂੰ ਹੀ ਵੇਖਦੀ ਰਹਿੰਦੀ ਹੈ।'
- 'ਜਿਸ ਘਰ ਵਿੱਚ ਖਾਣ-ਪੀਣ ਵਾਲੀਆ ਵਸਤੂਆਂ ਨੂੰ ਤਾਲਾ ਮਾਰ ਕੇ ਰੱਖਣ ਦੀ ਆਦਤ ਹੋਵੇ, ਉਸ ਘਰ ਵਿੱਚ ਕੋਈ ਵੀ ਸਿਹਤਮੰਦ ਅਤੇ ਤੰਦਰੁਸਤ ਨਹੀਂ ਹੋ ਸਕਦਾ।' -
- 'ਬਹੁਤ ਘੱਟ ਲੋਕ ਸਫਲ ਇਨਸਾਨ ਦੇ ਬਰਾਬਰ ਜਾਂ ਉਸ ਤੋਂ ਅੱਗੇ ਲੰਘਣ ਦੀ ਸੋਚਦੇ ਹਨ ਜਦਕਿ ਬਹੁਤੇ ਲੋਕ ਸਫਲ ਇਨਸਾਨ ਨੂੰ ਡੇਗ ਕੇ ਆਪਣੇ ਬਰਾਬਰ ਲਿਆਉਣ ਲਈ ਯਤਨਸ਼ੀਲ ਹੁੰਦੇ ਹਨ।'

'ਗੁਰਮਤਿ ਦਾ ਪ੍ਰਚਾਰ ਕਰਨ ਦੀ ਥਾਂ ਆਪਣੇ ਉੱਪਰ ਗੁਰਮਤਿ ਪੂਰੀ ਤਰ੍ਹਾਂ ਲਾਗੂ ਕਰ ਲਈ ਜਾਵੇ ਤਾਂ ਗੁਰਮਤਿ ਦਾ ਪ੍ਰਚਾਰ ਆਪਣੇ ਆਪ ਸ਼ੁਰੂ ਹੋ ਜਾਵੇਗਾ।' **9815024920**




*ਬਲਜੀਤ ਸਿੰਘ ਫਿਡਿਆਂਵਾਲਾ*

ਮੈਂ ਤੇ ਮਾਮਾ ਦੋ ਵਾਲੀ ਸੀਟ ਤੇ ਬੈਠੇ ਸਵਾਰੀਆਂ ਨਾਲ ਖਚਾਖਚ ਭਰੀ ਪ੍ਰਾਈਵੇਟ ਬੱਸ ਵਿੱਚ ਚੰਡੀਗੜ੍ਹ ਨੂੰ ਜਾ ਰਹੇ ਸੀ। ਗਰਮੀਆਂ ਦਾ ਤਪਦਾ ਦੁਪਹਿਰਾ.....ਪਰ ਕੰਡਕਟਰ ਕਹੇ ਤੇਰਾ ਦੇਣਾ ਕੀ....ਹਰੇਕ ਅੱਡੇ ਤੇ ਸਵਾਰੀਆਂ ਉਤਾਰੀ ਜਾਵੇ ...ਚੜ੍ਹਾਈ ਜਾਵੇ। ਚਲੋ ਬਈ ਚਲੋ ਹੋ ਜੋ ਗਾਹਾਂ ਨੂੰ.....ਅੱਗੇ ਕਿਤੇ ਪਾਣੀ ਖੜ੍ਹਾ......ਚੱਲ ਬਈ ਚੱਲ ਅ ਅ ......ਸੁਰ ਰ ਰ ਕਰਕੇ ਸੀਟੀ ਮਾਰੀ ਤੇ ਨਿਆਣਿਆਂ ਦੇ ਚੀਕ ਚਿਹਾੜੇ ਵਿੱਚ ਬੱਸ ਅਗਲੇ ਅੱਡੇ ਵੱਲ ਚੱਲ ਪਈ। ਇੱਕ 30-35 ਕੁ ਸਾਲਾਂ ਦੀ ਔਰਤ ਕੁੱਛੜ ਜੁਆਕ ਤੇ ਕੱਛ ਵਿੱਚ ਤੋਤਿਆਂ ਦੀ ਕਢਾਈ ਵਾਲਾ ਝੋਲਾ ਚੁੱਕੀ ਸਾਡੇ ਵਾਲੀ ਸੀਟ ਕੋਲ ਆਣ ਖੜ੍ਹੀ ਹੋਈ।

ਮਾਮੇ ਦੀ ਅੱਖ ਦੀ ਘੁਰਕੀ ਨੂੰ ਤਾੜਦਿਆਂ ਮੈਂ ਖੜ੍ਹਾ ਹੋ ਕੇ ਬੀਬੀ ਨੂੰ ਬੈਠਣ ਲਈ ਕਹਿ ਦਿੱਤਾ। ਸਵਾਰੀਆਂ ਮੇਰੇ ਮੂੰਹ ਵੱਲ ਦੇਖ ਰਹੀਆਂ ਸਨ...ਮੈਨੂੰ ਲੱਗਾ ਜਿਵੇਂ ਸ਼ਿਸ਼ਟਾਚਾਰਕ ਹੋਣ ਵਜੋਂ ਮੈਨੂੰ ਸ਼ਾਬਾਸ਼ੀ ਦੇ ਰਹੀਆਂ ਹੋਣ। ਪਰ ਖੁਸ਼ੀ ਕਾਫੂਰ ਵਾਂਗੂੰ ਉੱਡ ਗਈ ਜਦੋਂ ਬੀਬੀ ਨੇ ਕਾੜ੍ਹ ਕਾੜ੍ਹ ਕਰਦੀਆਂ ਸੁਣਾਈਆਂ। ਨਾ ਕਿਉਂ ਮੈਂ ਖੜ੍ਹ ਕੇ ਨੀ ਜਾ ਸਕਦੀ....ਤੈਨੂੰ ਜਿਆਦਾ ਹੇਜ ਜਾਗਿਆ ਮੇਰਾ....ਮੈਂ ਜਾਣਦੀ ਆਂ ਤੇਰੇ ਵਰਗਿਆਂ ਨੂੰ...ਕਿਸੇ ਐਰੇ ਗੈਰੇ ਦੀ....। ਉਸਦੇ ਕੁਛ ਹੋਰ ਬੋਲਣ ਤੋਂ ਪਹਿਲਾਂ ਹੀ ਪਿਛਲੀ ਸੀਟ ਤੇ ਬੈਠਾ ਬਾਬਾ ਬੋਲ ਪਿਆ। ਨਾ ਬੀਬੀ ਲੜ ਕੇ ਆਈ ਐਂ ਘਰੋਂ....ਕਿ ਲੌਂਗੀ ਮਿਰਚਾਂ ਖਾ ਲੀਆਂ...ਐਹਨੇ ਤੈਨੂੰ ਕਿਆ ਕਹਿਤਾ.....ਬਹਿਣਾ ਬਹਿ ਨਹੀਂ ਖੜ੍ਹੀ ਰਹਿ...ਓ ਬਈ ਕੰਡਕਟਰਾ ਐਹ ਨੂੰ ਲਾਹ ਭਿੰਡਾਂ ਦੇ ਛੱਤੇ ਨੂੰ ਥੱਲੇ। ਮੈਂ ਸ਼ਾਇਦ ਏਨੀ ਭੜਾਸ ਨਾ ਕੱਢਦਾ ਜਿੰਨੀ ਬਾਬੇ ਨੇ ਕੱਢਤੀ। ਬਾਬੇ ਦੀਆਂ ਸੁਣ ਕੇ ਪਤਾ ਨੀ ਕਿਉਂ ਬੀਬੀ ਚੁੱਪ ਹੋ ਗਈ। ਸੀਟ ਤੇ ਬੈਠਣ ਹੀ ਲੱਗੀ ਸੀ ਕਿ ਮਾਮੇ ਨੇ ਝਟਕੇ ਨਾਲ ਮੇਰੀ ਬਾਂਹ ਫੜਕੇ ਮੈਨੂੰ ਨਾਲ ਬਿਠਾ ਲਿਆ। ਮਾਮੇ ਨੇ ਮੇਰਾ ਹੱਥ ਘੁੱਟ ਕੇ ਫੜ ਲਿਆ, ਜਿਵੇਂ ਪਛਤਾਵੇ ਵਜੋਂ ਮੈਨੂੰ ਪਲੋਸ ਰਿਹਾ ਹੋਵੇ।

ਅੱਜ ਭਾਵੇਂ ਮਾਮਾ ਨਹੀਂ ਰਿਹਾ, ਪਰ ਹੁਣ ਵੀ ਬੱਸ ਚੜ੍ਹਨ ਲੱਗੇ ਇੰਝ ਲੱਗਦੈ ਜਿਵੇਂ ਉਹ ਖਿੜਕੀ 'ਚ ਖੜ੍ਹਾ ਕਹਿ

—0— **9888515261**

ਭਾਗ 2

# ਸਿੱਖ ਧਰਮ ਅਤੇ ਮਨੁੱਖੀ ਅਧਿਕਾਰ

ਡਾ: ਪਰਮਵੀਰ ਸਿੰਘ,
ਸਿੱਖ ਵਿਸ਼ਵਕੋਸ਼ ਵਿਭਾਗ,
ਪੰਜਾਬੀ ਯੂਨੀ., ਪਟਿਆਲਾ

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਜੀਵਨ-ਜਾਚ ਦਾ ਆਧਾਰ ਹੈ। ਧਰਮ ਗ੍ਰੰਥਾਂ ਦੀ ਲੜੀ ਵਿੱਚ ਸਭ ਤੋਂ ਬਾਅਦ ਵਿੱਚ ਪ੍ਰਗਟ ਹੋਏ ਇਸ ਧਰਮ ਗ੍ਰੰਥ ਵਿਚ ਹਰ ਸਮੇਂ ਅਤੇ ਸਥਾਨ ਦੀਆਂ ਸਮੱਸਿਆਵਾਂ ਨੂੰ ਦੇਖਣ ਅਤੇ ਸਮਝਣ ਦਾ ਯਤਨ ਇਸ ਧਰਮ ਦੇ ਪੈਰੋਕਾਰ ਕਰਦੇ ਹਨ। ਇਸ ਧਰਮ ਗ੍ਰੰਥ ਵਿਚ ਕੁੱਝ ਅਜਿਹੇ ਇਤਿਹਾਸਿਕ ਹਵਾਲੇ ਵੀ ਮਿਲਦੇ ਹਨ ਜਿਹੜੇ ਸਿੱਧੇ ਤੌਰ ਤੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਦੀ ਗਵਾਹੀ ਭਰਦੇ ਹਨ। ਜਿਵੇਂ ਬਾਬਰ ਦੇ ਹਮਲੇ ਸਮੇਂ ਇਸ ਦੇਸ ਦੇ ਲੋਕਾਂ ਦਾ ਜੋ ਮਨੁੱਖੀ ਘਾਣ ਹੋਇਆ, ਉਸ 'ਤੇ ਟਿੱਪਣੀ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਦੱਸਦੇ ਹਨ:

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥[1]

ਗੁਰੂ ਸਾਹਿਬ ਦੁਆਰਾ ਉਚਾਰਨ ਕੀਤੀਆਂ ਉਕਤ ਪੰਕਤੀਆਂ ਭਾਰਤ ਦੀ ਤਤਕਾਲੀ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਦਸ਼ਾ ਨੂੰ ਬਿਆਨ ਕਰਦੀਆਂ ਹਨ ਜਿਸ ਵਿਚੋਂ ਨਾ ਕੇਵਲ ਮਨੁੱਖੀ ਅਧਿਕਾਰਾਂ ਬਲਕਿ ਮਨੁੱਖੀ ਜ਼ਿੰਮੇਵਾਰੀ ਪ੍ਰਤੀ ਵੀ ਸੰਕੇਤ ਮਿਲਦਾ ਹੈ। ਸਮਾਜ ਵਿਚ ਰਹਿੰਦੇ ਹੋਏ ਜੇਕਰ ਮਨੁੱਖ ਸੁਰੱਖਿਆ ਚਾਹੁੰਦਾ ਹੈ ਤਾਂ ਪ੍ਰੇਮ ਅਤੇ ਭਾਈਚਾਰੇ ਦੇ ਸੂਤਰ ਵਿੱਚ ਬੱਝ ਕੇ ਉਹ ਆਪਣਾ ਜੀਵਨ ਬਸਰ ਕਰੇ ਜਿਸ ਵਿੱਚੋਂ ਸਰਮ ਅਤੇ ਧਰਮ ਦੀ ਭਾਵਨਾ ਦਾ ਵਿਕਾਸ ਹੁੰਦਾ ਹੈ। ਪਰ ਇਹ ਤਾਂ ਹੀ ਸੰਭਵ ਹੈ ਜੇਕਰ ਇਨ੍ਹਾਂ ਨੂੰ ਪ੍ਰਫੁਲਿਤ ਕਰਨ ਲਈ ਮਨੁੱਖ ਦੇ ਮਨ ਵਿੱਚ ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਪੈਦਾ ਹੋਵੇ।

ਸਰਮ ਅਤੇ ਧਰਮ ਦੀ ਭਾਵਨਾ ਦੇ ਅਲੋਪ ਹੋਣ ਦਾ ਭਾਵ ਹੈ ਕਿ ਮਨੁੱਖੀ ਕਦਰਾਂ-ਕੀਮਤਾਂ ਦਾ ਸਮਾਜ ਵਿੱਚ ਕੋਈ ਮਹੱਤਵ ਨਹੀਂ ਹੈ। ਗ਼ੈਰ-ਮਨੁੱਖੀ ਵਰਤਾਰੇ ਕਾਰਨ ਹਰ ਇਕ ਮਨੁੱਖ ਕੋਈ ਵੀ ਕੰਮ ਕਰਨ ਲਈ ਅਜ਼ਾਦ ਹੈ। ਜਾਨਵਰਾਂ ਅਤੇ ਫ਼ਸਲ ਦੇ ਬਚਾਉ ਦੀ ਤਾਂ ਗੱਲ ਛੱਡੋ, ਅਜਿਹੇ ਮਾਹੌਲ ਵਿੱਚ, ਬੱਚਿਆਂ, ਬਜ਼ੁਰਗਾਂ ਅਤੇ ਇਸਤਰੀਆਂ ਦੀ ਹਾਲਤ ਵੀ ਬਹੁਤ ਤਰਸਯੋਗ ਹੋ ਜਾਂਦੀ ਹੈ। ਦੂਜੇ, ਮਨੁੱਖ ਦੀਆਂ ਭਾਵਨਾਵਾਂ ਦੀ ਕਦਰ ਨਾ ਹੋਣ ਕਾਰਨ ਸਮਾਜ ਵਿਚ ਭੇਦਭਾਵ, ਬਾਹੂ-ਬਲ ਅਤੇ ਅਰਾਜਕਤਾ ਦੇ ਫੈਲਣ ਦਾ ਖ਼ਤਰਾ ਹਮੇਸ਼ਾਂ ਬਣਿਆ ਰਹਿੰਦਾ ਹੈ। ਅਜਿਹੀ ਸਥਿਤੀ ਵਿੱਚ ਵਿਸ਼ਵਾਸ, ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਨੂੰ ਸੱਟ ਵੱਜਦੀ ਹੈ; ਧਾਰਮਿਕ ਗ੍ਰੰਥਾਂ ਦਾ ਸਤਿਕਾਰ ਘੱਟ ਜਾਂਦਾ ਹੈ; ਧਾਰਮਿਕ ਪੁਰਖਾਂ ਦਾ ਨਿਰਾਦਰ ਹੋਣ ਲੱਗਦਾ ਹੈ; ਸਮਾਜ ਵਿਚ ਸ਼ੱਕ, ਭੇਦਭਾਵ, ਹਉਮੈਂ, ਈਰਖ਼ਾ, ਦਵੈਂਖ ਅਤੇ ਖਿੱਚੋਤਾਣ ਦੀ ਭਾਵਨਾ ਦਾ ਵਿਕਾਸ ਹੋ ਜਾਂਦਾ ਹੈ। ਭਾਈ ਗੁਰਦਾਸ ਜੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਪੈਦਾ ਹੋਈ ਅਜਿਹੀ ਸਥਿਤੀ ਦਾ ਵਰਨਣ ਕਰਦੇ ਹੋਏ ਦੱਸਦੇ ਹਨ:

ਜੁਗ ਗਰਦੀ ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ।
ਉਠੇ ਗਿਲਾਨਿ ਜਗਤਿ ਵਿਚਿ ਵਰਤੇ ਪਾਪ ਭ੍ਰਿਸਟਿ ਸੰਸਾਰਾ।
ਵਰਨਾ ਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ।
ਨਿੰਦਿਆ ਚਲੇ ਵੇਦ ਕੀ ਸਮਝਨਿ ਨਹਿ ਅਗਿਆਨਿ ਗੁਬਾਰਾ।
ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ।
ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ।
ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਬਣਜਾਰਾ।
ਚੜੇ ਸੂਰ ਮਿਟਿ ਜਾਇ ਅੰਧਾਰਾ।[2]

ਅਜਿਹੇ ਸਮੇਂ ਗੁਰੂ ਨਾਨਕ ਦੇਵ ਜੀ ਦਾ ਜਗਤ 'ਚ ਆਉਣਾ ਇਕ ਸ਼ੁਭ ਸੰਕੇਤ ਮੰਨਿਆ ਜਾਂਦਾ ਹੈ। ਉਹਨਾਂ ਦੇ ਪ੍ਰਗਟ ਹੋਣ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੋ ਕੇ ਗਿਆਨ ਦੇ ਪ੍ਰਕਾਸ਼ ਦਾ ਸੂਰਜ ਚੜ੍ਹਨ ਵਾਲੀ ਸਥਿਤੀ ਪੈਦਾ ਹੁੰਦੀ ਹੈ ਜਿਸ ਵਿਚ ਇਕ ਮਨੁੱਖ ਆਪਣੇ ਮਨ ਦੀਆਂ ਬੁਰਾਈਆਂ ਨੂੰ ਮਿਟਾ ਕੇ ਦੂਜੇ ਮਨੁੱਖ ਦੇ ਨੇੜੇ ਆਉਣ ਲਈ ਯਤਨਸ਼ੀਲ ਹੁੰਦਾ ਹੈ। ਇਕ ਮਨੁੱਖ ਦਾ ਦੁੱਖ ਦੂਜਾ ਮਨੁੱਖ ਅਨੁਭਵ ਕਰਦਾ ਹੈ ਅਤੇ ਉਸ ਨੂੰ ਦੁੱਖ 'ਚੋਂ ਬਾਹਰ ਕੱਢਣ ਲਈ ਉਹ ਆਪਣਾ ਪੂਰਾ ਤਾਣ ਲਾ ਦਿੰਦਾ ਹੈ।

ਮਨੁੱਖ ਨੂੰ ਮਨੁੱਖ ਬਣਾਉਣਾ ਅਤੇ ਇਕ ਮਨੁੱਖ ਦੇ ਮਨ ਵਿਚ ਦੂਜਿਆਂ ਪ੍ਰਤੀ ਸੰਵੇਦਨਾ ਪੈਦਾ ਕਰਨਾ ਹੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦਾ ਉਦੇਸ਼ ਸੀ; ਏਸੇ ਕਾਰਜ ਲਈ ਉਹਨਾਂ ਨੇ ਬਾਣੀ ਦੀ ਰਚਨਾ ਕੀਤੀ ਅਤੇ ਲੰਮੀਆਂ ਉਦਾਸੀਆਂ ਕੀਤੀਆਂ ਸਨ। ਉਦਾਸੀਆਂ ਦੌਰਾਨ ਗੁਰੂ ਜੀ ਵਿਭਿੰਨ ਸੰਪਰਦਾਵਾਂ ਦੇ ਮੁਖੀਆਂ, ਜੋਗੀਆਂ, ਸੰਨਿਆਸੀਆਂ, ਸਰੇਵੜਿਆਂ, ਠੱਗਾਂ, ਆਮ-ਲੋਕਾਂ, ਰਾਜਸੀ ਸ਼ਖ਼ਸੀਅਤਾਂ, ਸਮਾਜ ਸੁਧਾਰਕਾਂ ਆਦਿ ਨੂੰ ਮਿਲੇ ਸਨ। ਸਮੂਹ ਲੋਕਾਂ ਨੂੰ ਉਹਨਾਂ ਨੇ ਇਕੋ ਸੰਦੇਸ਼ ਦਿੱਤਾ ਜਿਸ ਵਿਚੋਂ ਪ੍ਰਭੂ-ਮੁਖੀ ਕਦਰਾਂ-ਕੀਮਤਾਂ ਨੂੰ ਜੀਵਨ ਵਿਚ ਧਾਰਨ ਕਰਨ 'ਤੇ ਜ਼ੋਰ ਦਿੱਤਾ ਗਿਆ ਸੀ। ਇਸ ਸੰਦੇਸ਼ ਵਿਚੋਂ ਸੱਚਾਈ ਅਤੇ ਮਨੁੱਖੀ ਭਲਾਈ ਵਾਲਾ ਜੀਵਨ ਪ੍ਰਗਟ ਹੁੰਦਾ ਸੀ। ਮਨੁੱਖਤਾ ਨੂੰ ਇਕ ਸੂਤਰ ਵਿਚ ਪਰੋਣ ਵਾਲੇ ਇਸ ਸੰਦੇਸ਼ ਵਿਚ ਦੂਜੇ ਮਨੁੱਖਾਂ ਪ੍ਰਤੀ ਸੰਜਮ, ਸਹਿਨਸ਼ੀਲਤਾ, ਵਿਸ਼ਵਾਸ, ਬਰਾਬਰੀ, ਭਾਈਚਾਰੇ, ਏਕਤਾ, ਇਕਸੁਰਤਾ, ਇਕਜੁਟਤਾ ਆਦਿ ਦੀ ਭਾਵਨਾ ਸਮੋਈ ਹੋਈ ਸੀ। ਗੁਰੂ ਜੀ ਨੇ ਆਪਣੇ ਸੰਦੇਸ਼ ਨੂੰ ਅਮਲੀ ਪੱਧਰ 'ਤੇ ਲਾਗੂ ਕਰਨ ਲਈ ਸੰਗਤ ਅਤੇ ਪੰਗਤ ਦੀ ਪ੍ਰਥਾ ਅਰੰਭ ਕੀਤੀ ਸੀ। ਇਥੇ ਸੰਗਤ ਸ਼ੁਭ ਗੁਣਾਂ ਦੀ ਸਾਂਝ ਪੈਦਾ ਕਰਨ ਅਤੇ ਪੰਗਤ ਵੰਡ ਛੱਕਣ ਜਾਂ ਪ੍ਰਗਟ ਹੋਏ ਸ਼ੁਭ ਗੁਣਾਂ ਨੂੰ ਜੀਵਨ ਵਿਚ ਧਾਰਨ ਕਰਨ ਦੀ ਪ੍ਰਤੀਕ ਹੈ।

ਗੁਰੂ ਨਾਨਕ ਦੇਵ ਜੀ ਦੇ ਇਸ ਸੰਦੇਸ਼ ਨੂੰ ਉਹਨਾਂ ਦੇ ਉੱਤਰਾਧਿਕਾਰੀਆਂ ਨੇ ਅੱਗੇ ਤੋਰਿਆ। ਉਹਨਾਂ ਨੇ ਗੁਰੂ ਨਾਨਕ ਦੇਵ ਜੀ ਦੁਆਰਾ ਅਰੰਭ ਹੋਈਆਂ ਸੰਸਥਾਵਾਂ ਨੂੰ ਮਜ਼ਬੂਤੀ ਪ੍ਰਦਾਨ ਕੀਤੀ ਅਤੇ ਉਹਨਾਂ ਦੁਆਰਾ ਪ੍ਰਗਟ ਕੀਤੇ ਗਏ ਮਨੁੱਖੀ ਅਧਿਕਾਰਾਂ ਵਾਲੇ ਸਿਧਾਂਤਾਂ ਨੂੰ ਅੱਗੇ ਤੋਰਨ ਲਈ ਬਹੁਤ ਸਾਰੇ ਨਵੇਂ ਕਾਰਜ ਵੀ ਅਰੰਭ ਕੀਤੇ ਸਨ। ਗੁਰੂ ਅਮਰਦਾਸ ਜੀ ਨੇ ਇਸਤਰੀਆਂ ਵਿੱਚ ਜੜ੍ਹ ਫੜ ਚੁੱਕੀ ਸਤੀ ਦੀ ਰਸਮ ਨੂੰ ਖ਼ਤਮ ਕਰਨ ਲਈ ਵਿਸ਼ੇਸ਼ ਯਤਨ ਕੀਤੇ ਸਨ; ਗੁਰੂ ਅਰਜਨ ਦੇਵ ਜੀ ਨੇ ਸਮੂਹ ਦਿਸ਼ਾਵਾਂ ਵਿਚ ਰਹਿਣ ਵਾਲੇ ਲੋਕਾਂ ਦੀ ਸੰਗਤ ਲਈ ਹਰਿਮੰਦਰ ਸਾਹਿਬ ਦੀ ਸਥਾਪਨਾ ਕੀਤੀ ਸੀ ਜਿਸ ਵਿਚ ਉਹਨਾਂ ਨੇ ਵਿਭਿੰਨ ਜਾਤਾਂ, ਧਰਮਾਂ ਅਤੇ ਭੂਗੋਲਿਕ ਖਿੱਤਿਆਂ ਵਿੱਚ ਰਹਿਣ ਵਾਲੇ ਮਹਾਂਪੁਰਸ਼ਾਂ ਦੀ ਬਾਣੀ ਵਾਲੇ ਸਰਬਸਾਂਝੇ 'ਆਦਿ ਗ੍ਰੰਥ' ਦਾ ਪ੍ਰਕਾਸ਼ ਕੀਤਾ ਸੀ। ਆਦਿ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਨੇ ਧਾਰਮਿਕ ਕੱਟੜਤਾ ਧਾਰਨ ਕਰਨ ਵਾਲਿਆਂ ਦੇ ਮਨਾਂ ਵਿਚ ਈਰਖਾ ਦੀ ਅਗਨੀ ਪੈਦਾ ਕਰ ਦਿੱਤੀ ਸੀ। ਉਹ ਗੁਰੂ ਜੀ ਦੁਆਰਾ ਆਦਿ ਗ੍ਰੰਥ ਸਾਹਿਬ ਵਿਚ ਲਿਖੇ ਉਹਨਾਂ ਦੇ ਇਸ ਸੰਦੇਸ਼ ਨੂੰ ਪੜ੍ਹਨ ਵਿਚ ਨਾਕਾਮਯਾਬ ਰਹੇ ਸਨ:

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥
ਕੋਈ ਸੇਵੈ ਗੁਸਈਆ ਕੋਈ ਅਲਾਹਿ॥੧॥
ਕਾਰਣ ਕਰਣ ਕਰੀਮ॥
ਕਿਰਪਾ ਧਾਰਿ ਰਹੀਮ॥੧॥ਰਹਾਉ॥
ਕੋਈ ਨਾਵੈ ਤੀਰਥਿ ਕੋਈ ਹਜ ਜਾਇ॥
ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥੨॥
ਕੋਈ ਪੜੈ ਬੇਦ ਕੋਈ ਕਤੇਬ॥
ਕੋਈ ਓਢੈ ਨੀਲ ਕੋਈ ਸੁਪੇਦ॥੩॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥
ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥੪॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥[3]

ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮਨੁੱਖੀ ਅਧਿਕਾਰਾਂ ਦੀ ਸਥਾਪਤੀ ਲਈ ਮੀਰੀ-ਪੀਰੀ ਦੇ ਸਿਧਾਂਤ ਪ੍ਰਤੀ ਦ੍ਰਿੜਤਾ ਪ੍ਰਗਟ ਕੀਤੀ ਸੀ ਅਤੇ ਗੁਰੂ ਹਰਿਕ੍ਰਿਸ਼ਨ ਜੀ ਨੇ ਸਮੁੱਚੀ ਮਨੁੱਖਤਾ ਨੂੰ ਗਲ ਲਾਉਂਦੇ ਹੋਏ ਚੇਚਕ ਦੀ ਬੀਮਾਰੀ ਦੇ ਇਲਾਜ ਲਈ ਦਿੱਲੀ ਵਿਖੇ ਸਫ਼ਲ ਯਤਨ ਕੀਤਾ ਸੀ। ਗੁਰੂ ਪਰੰਪਰਾ ਵਿਚ ਮਨੁੱਖੀ ਅਧਿਕਾਰਾਂ ਪ੍ਰਤੀ ਸਭ ਤੋਂ ਸੁਚੇਤ ਕਾਰਜ ਗੁਰੂ ਤੇਗ਼ ਬਹਾਦਰ ਜੀ ਰਾਹੀਂ ਸਾਹਮਣੇ ਆਇਆ ਹੈ ਜਿਨ੍ਹਾਂ ਨੇ ਧਰਮ ਦੀ ਅਜ਼ਾਦੀ ਲਈ ਆਪਣਾ ਜੀਵਨ ਕੁਰਬਾਨ ਕਰ ਦਿੱਤਾ ਸੀ। ਉਹਨਾਂ ਦੀ ਸ਼ਹਾਦਤ ਦੀ ਵਿਸ਼ੇਸ਼ਤਾ ਇਹ ਸੀ ਕਿ ਉਹਨਾਂ ਨੇ ਹਿੰਦੂ ਧਰਮ ਦੇ ਉਨ੍ਹਾਂ ਧਾਰਮਿਕ ਚਿਨ੍ਹਾਂ ਲਈ ਕੁਰਬਾਨੀ ਦਿੱਤੀ ਸੀ ਜਿਨ੍ਹਾਂ ਨੂੰ ਆਦਿ ਗੁਰੂ ਨਾਨਕ ਦੇਵ ਜੀ ਨੇ ਪਹਿਨਣ ਤੋਂ ਇਨਕਾਰ ਕਰ ਦਿੱਤਾ ਸੀ। ਇਸ ਦਾ ਭਾਵ ਇਹ ਨਹੀਂ ਸੀ ਕਿ ਉਹਨਾਂ ਦਾ ਦੂਜੇ ਧਰਮ ਦੇ ਧਾਰਮਿਕ ਚਿੰਨ੍ਹਾਂ ਵਿਚ ਵਿਸ਼ਵਾਸ ਪੈਦਾ ਹੋ ਗਿਆ ਸੀ, ਬਲਕਿ ਭਾਵਨਾ ਇਹ ਸੀ ਕਿ ਹਰ ਇਕ ਮਨੁੱਖ ਨੂੰ ਉਸ ਦੇ ਧਾਰਮਿਕ ਵਿਸ਼ਵਾਸ ਅਨੁਸਾਰ ਧਾਰਮਿਕ ਕਾਰਜ ਕਰਨ ਦੀ ਖੁੱਲ੍ਹ ਹੋਣੀ ਚਾਹੀਦੀ ਹੈ। ਇਕ ਧਰਮ ਦੇ ਪੈਰੋਕਾਰ ਨੂੰ ਤਾਕਤ ਦੇ ਜ਼ੋਰ ਨਾਲ ਦੂਜੇ ਧਰਮ ਦੇ ਪੈਰੋਕਾਰਾਂ ਦੇ ਧਰਮ ਪਰਿਵਰਤਨ ਦਾ ਕੋਈ ਅਧਿਕਾਰ ਨਹੀਂ ਹੈ। ਏਸੇ ਕਰਕੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਨੂੰ ਸ਼ਹਾਦਤਾਂ ਦੇ ਇਤਿਹਾਸ ਵਿਚ 'ਸ਼੍ਰੋਮਣੀ ਸ਼ਹਾਦਤ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਗੁਰੂ ਤੇਗ਼

ਬਹਾਦਰ ਸਾਹਿਬ ਤੋਂ ਬਾਅਦ ਉਹਨਾਂ ਦੇ ਸਪੁੱਤਰ ਗੁਰੂ ਗੋਬਿੰਦ ਸਿੰਘ ਜੀ ਉਹਨਾਂ ਦੇ ਉੱਤਰਾਧਿਕਾਰੀ ਬਣੇ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਤੋਂ ਅਰੰਭ ਹੋਈ ਪ੍ਰੇਮ, ਭਾਈਚਾਰੇ ਅਤੇ ਬਰਾਬਰੀ ਦੀ ਭਾਵਨਾ ਨੂੰ ਮਜ਼ਬੂਤੀ ਪ੍ਰਦਾਨ ਕਰਦੇ ਹੋਏ ਸਪਸ਼ਟ ਕੀਤਾ:

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ।
ਹਿੰਦੂ ਤੁਰਕ ਕੋਊ ਰਾਫ਼ਿਜ਼ੀ ਇਮਾਮਸਾਫ਼ੀ,
ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ।[4]

ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਿਰਜਨਾ ਕੀਤੀ ਸੀ। ਖ਼ਾਲਸੇ ਦੀ ਸਿਰਜਨਾ ਉਪਰੰਤ ਉਹਨਾਂ ਨੂੰ ਇਕ ਵਿਸ਼ੇਸ਼ ਮਰਯਾਦਾ ਅਨੁਸਾਰ ਜੀਵਨ ਬਸਰ ਕਰਨ ਅਤੇ ਵਿਸ਼ੇਸ਼ ਕਾਰਜਾਂ ਹਿਤ ਜਾਗਰੂਕ ਹੋ ਕੇ ਕਾਰਜ ਕਰਨ ਦਾ ਆਦੇਸ਼ ਕੀਤਾ ਗਿਆ ਸੀ ਜਿਸ ਦਾ ਵਰਨਨ ਕਰਦੇ ਹੋਏ ਭਾਈ ਨੰਦ ਲਾਲ ਜੀ ਦੱਸਦੇ ਹਨ:

ਖਾਲਸਾ ਸੋਇ ਨਿਰਧਨ ਕੋ ਪਾਲੈ,
ਖਾਲਸਾ ਸੋਇ ਦੁਸ਼ਟ ਕੋ ਗਾਲੈ।
ਖਾਲਸਾ ਸੋਇ ਨਾਮ ਜਪ ਕਰੈ,
ਖਾਲਸਾ ਸੋਇ ਮਲੇਛ ਪਰ ਚੜ੍ਹੈ।
ਖਾਲਸਾ ਸੋਇ ਨਾਮ ਸਿਉਂ ਜੋੜੈ,
ਖਾਲਸਾ ਸੋਇ ਬੰਧਨ ਕੋ ਤੋੜੈ।
ਖਾਲਸਾ ਸੋਇ ਜੋ ਚੜ੍ਹੈ ਤੁਰੰਗ,
ਖਾਲਸਾ ਸੋਇ ਜੋ ਕਰੈ ਨਿਤ ਜੰਗ।
ਖਾਲਸਾ ਸੋਇ ਸ਼ਸਤਰ ਕੋ ਧਾਰੈ,
ਖਾਲਸਾ ਸੋਇ ਦੁਸ਼ਟ ਕੋ ਮਾਰੈ।[5]

ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੇ ਹੱਥ ਤੇਗ਼ ਫੜਾਈ ਸੀ। ਖ਼ਾਲਸੇ ਨੇ ਗੁਰੂ ਜੀ ਦੇ ਬਚਨਾਂ 'ਤੇ ਪਹਿਰਾ ਦਿੰਦੇ ਹੋਏ ਅਜਿਹੇ ਕੀਰਤੀਮਾਨ ਸਥਾਪਿਤ ਕੀਤੇ ਸਨ ਕਿ ਦੁਸ਼ਮਣ ਵੀ ਉਹਨਾਂ ਦੀ ਬਹਾਦਰੀ ਅਤੇ ਮਨੁੱਖੀ ਅਧਿਕਾਰਾਂ ਵਾਲੀ ਜੀਵਨ-ਜਾਚ ਨੂੰ ਦੇਖ ਕੇ ਦੰਗ ਰਹਿ ਜਾਂਦਾ ਸੀ। ਬੰਦਾ ਸਿੰਘ ਬਹਾਦਰ ਦੇ ਸਮੇਂ ਸਿੱਖਾਂ ਵਿੱਚ ਉਚ-ਨੀਚ ਦਾ ਕੋਈ ਭੇਦਭਾਵ ਦੇਖਣ ਵਿਚ ਨਹੀਂ ਮਿਲਦਾ ਕਿਉਂਕਿ ਉਸ ਦੀ ਫ਼ੌਜ ਵਿਚ ਪੈਦਾ ਹੋਈ ਇਹ ਭਾਵਨਾ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਦੀ ਦੇਣ ਸੀ। ਉਚ-ਨੀਚ ਦੇ ਭੇਦਭਾਵ ਨੂੰ ਮਿਟਾ ਕੇ ਬੰਦਾ ਸਿੰਘ ਬਹਾਦਰ ਦੀਆਂ ਫ਼ੌਜਾਂ ਵਿਚ ਮਨੁੱਖੀ ਬਰਾਬਰੀ ਦੀ ਪੈਦਾ ਹੋਈ ਮਿਸਾਲ ਦੀ ਪ੍ਰਸੰਸਾ ਕਰਦੇ ਹੋਏ ਮੁਹੰਮਦ ਸ਼ਫ਼ੀ ਵਾਰਿਦ ਆਪਣੀ ਪੁਸਤਕ ਮੀਰਾਤਿ ਵਾਰਿਦਾਤ ਵਿਚ ਲਿਖਦਾ ਹੈ, "ਹਿੰਦੂਆਂ ਤੇ ਮੁਸਲਮਾਨਾਂ ਵਿਚੋਂ ਜਿਹੜਾ ਭੀ ਉਸ ਦੇ ਸਿੱਖਾਂ ਦੀ ਲੜੀ ਵਿਚ ਪਰੋਇਆ ਜਾਂਦਾ ਸੀ, ਉਹ ਉਨ੍ਹਾਂ ਨਾਲ ਇਕ ਥਾਲੀ ਵਿਚ ਖਾਣਾ ਖਾਣ ਦਾ ਭਾਈਵਾਲ ਬਣ ਜਾਂਦਾ ਸੀ। ਸੋ ਸਾਰੀ ਉਚ-ਨੀਚ ਦਾ ਫ਼ਰਕ ਮਿਟ ਗਿਆ ਅਤੇ ਸਾਰਿਆਂ ਦਾ ਆਪਸ ਵਿਚ ਮੇਲ-ਜੋਲ ਹੋ ਗਿਆ। ਨੀਚ ਪੇਸ਼ੇ ਵਾਲਾ ਭੰਗੀ ਤੇ ਵੱਡੀ ਕਦਰ ਵਾਲਾ ਰਾਜਾ ਆਪਸ ਵਿਚ ਇਕ ਭਾਂਡੇ ਵਿਚ ਖਾਣਾ ਖਾਂਦੇ ਸਨ ਤੇ ਵਿਰੋਧਤਾ ਨਹੀਂ ਰੱਖਦੇ ਸਨ।"[6] ਸਿੱਖ ਧਰਮ ਵਿਚ ਪੈਦਾ ਹੋਈ ਮਨੁੱਖੀ ਅਧਿਕਾਰਾਂ ਦੀ ਇਸ ਲਹਿਰ ਨੇ ਉਸ ਸਮੇਂ ਹੋਰ ਵਧੇਰੇ ਜ਼ੋਰ ਫੜ ਲਿਆ ਜਦੋਂ ਨੀਵੀਆਂ ਜਾਤਾਂ ਲਈ ਅਲੋਪ ਹੋ ਚੁੱਕੇ ਰਾਜ ਕਰਨ ਦੇ ਅਧਿਕਾਰ ਦਾ ਸੁਪਨਾ ਸਾਕਾਰ ਹੋਇਆ। ਸਮਾਜ ਵਿਚ ਮਨੁੱਖੀ ਅਧਿਕਾਰਾਂ ਨੂੰ ਅਮਲੀ ਰੂਪ ਵਿਚ ਅੱਗੇ ਤੋਰਨ ਦੀ ਇਸ ਮੁਹਿੰਮ ਪ੍ਰਤੀ ਟਿੱਪਣੀ ਕਰਦੇ ਹੋਏ ਮੁਹੰਮਦ ਸ਼ਫ਼ੀ ਵਾਰਿਦ ਲਿਖਦਾ ਹੈ, "ਚੂੜ੍ਹੇ ਤੇ ਚਮਾਰ, ਜਿਨ੍ਹਾਂ ਨਾਲੋਂ ਹਿੰਦੁਸਤਾਨ ਵਿਚ ਹੋਰ ਕੋਈ ਕੌਮ ਵਧੇਰੇ ਨਾਪਾਕ ਨਹੀਂ ਹੈ, ਉਸ ਮਰਦੂਦ (ਬੰਦਾ ਸਿੰਘ ਬਹਾਦਰ) ਦੀ ਸੇਵਾ ਵਿਚ ਹਾਜ਼ਰ ਹੋ ਕੇ ਆਪਣੇ ਸ਼ਹਿਰ ਤੇ ਹਕੂਮਤ ਕਰਨ ਲਈ ਨਿਯੁਕਤ ਹੋ ਰਹੇ ਸਨ ਅਤੇ ਹਕੂਮਤ ਦਾ ਦਸਤੂਰ (ਕਾਨੂੰਨ/ਅਧਿਕਾਰ) ਪ੍ਰਾਪਤ ਕਰ ਕੇ ਵਾਪਸ ਪਰਤ ਰਹੇ ਸਨ। ਜਦੋਂ ਉਹ (ਨਵ-ਨਿਯੁਕਤ ਸਿੱਖ ਅਧਿਕਾਰੀ) ਕਿਸੇ ਸ਼ਹਿਰ ਜਾਂ ਪਿੰਡ ਵਿਚ ਪੈਰ ਪਾਉਂਦਾ ਸੀ, ਤਾਂ ਸਾਰੇ ਵੱਡੇ ਲੋਕ ਤੇ ਮੁਖੀਏ ਨੱਠ ਕੇ ਉਸ ਦਾ ਸਵਾਗਤ ਕਰਦੇ ਸਨ ਅਤੇ ਉਸ ਦੇ ਪੜਾਉ ਕਰਨ ਉਪਰੰਤ, ਹੱਥ ਬੰਨ੍ਹ ਕੇ ਉਸ ਦੇ ਅੱਗੇ ਖਲੋਤੇ ਰਹਿੰਦੇ ਸਨ।"[7]

ਸਮਾਜ ਦੇ ਸਮੂਹ ਵਰਗਾਂ ਦਾ ਇਕੋ ਜਿਹਾ ਸਤਿਕਾਰ ਕਰਦੇ ਹੋਏ ਉਹਨਾਂ ਨੂੰ ਨਾਲ ਲੈ ਕੇ ਚੱਲਣਾ ਬਹੁਤ ਔਖਾ ਕਾਰਜ ਹੁੰਦਾ ਹੈ। ਇਸ ਕਾਰਜ ਨੂੰ ਸਾਕਾਰ ਰੂਪ ਦੇਣ ਲਈ ਗੁਰੂ ਸਾਹਿਬਾਨ ਨੇ ਜਿਹੜਾ ਮਾਡਲ ਪੇਸ਼ ਕੀਤਾ ਸੀ, ਬੰਦਾ ਸਿੰਘ ਬਹਾਦਰ ਨੇ ਆਪਣੀ ਸ਼ਹਾਦਤ ਤੱਕ ਉਸ ਨੂੰ ਕਾਇਮ ਰੱਖਿਆ ਸੀ। ਆਮ ਲੋਕਾਂ ਦੇ ਮਨਾਂ ਵਿਚ ਮਨੁੱਖੀ ਅਧਿਕਾਰਾਂ ਪ੍ਰਤੀ ਪੈਦਾ ਹੋਈ ਭਾਵਨਾ ਹਾਕਮਾਂ ਦੀ ਨੀਤੀ ਦੇ ਅਨੁਕੂਲ ਨਹੀਂ ਹੁੰਦੀ ਅਤੇ ਉਹ ਅਜਿਹਾ ਹਰ ਕੰਮ ਕਰਨ ਲਈ ਤਿਆਰ ਰਹਿੰਦੇ ਹਨ ਜਿਸ ਨਾਲ ਅਜਿਹੀ ਨੀਤੀ ਦਾ ਦਮਨ ਕੀਤਾ ਜਾ ਸਕੇ। ਬੰਦਾ ਸਿੰਘ

ਬਹਾਦਰ ਦੀ ਸ਼ਹਾਦਤ ਅਤੇ ਉਸ ਤੋਂ ਬਾਅਦ ਸਿੱਖਾਂ ਲਈ ਜਾਰੀ ਹੋਈ ਹਕੂਮਤ ਦੀ ਨੀਤੀ ਵਿਚੋਂ ਮਨੁੱਖੀ ਅਧਿਕਾਰਾਂ ਪ੍ਰਤੀ ਉਹਨਾਂ ਦੀ ਮੰਦ-ਨੀਤੀ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ। ਇਸ ਨੀਤੀ ਨੂੰ ਅਮਲੀ ਰੂਪ ਪ੍ਰਦਾਨ ਕਰਨ ਲਈ ਹਾਕਮਾਂ ਨੇ ਸਿੱਖਾਂ ਵਿਰੁੱਧ ਦਮਨਕਾਰੀ ਨੀਤੀ ਅਰੰਭ ਕਰ ਦਿੱਤੀ ਤਾਂ ਕਿ ਮਨੁੱਖੀ ਅਧਿਕਾਰਾਂ ਪ੍ਰਤੀ ਪੈਦਾ ਹੋਈ ਚੇਤਨਾ ਨੂੰ ਪੂਰੀ ਤਰ੍ਹਾਂ ਨਾਲ ਦਬਾਇਆ ਜਾ ਸਕੇ। ਭਾਵੇਂ ਕਿ ਸਿੱਖਾਂ ਨੂੰ ਮੈਦਾਨ ਛੱਡ ਕੇ ਜੰਗਲਾਂ, ਪਹਾੜਾਂ ਅਤੇ ਰੇਗਿਸਤਾਨਾਂ ਦਾ ਰੁੱਖ ਕਰਨਾ ਪਿਆ ਪਰ ਉਹਨਾਂ ਨੇ ਗੁਰੂ ਸਾਹਿਬਾਨ ਦੁਆਰਾ ਦਿਖਾਈ ਅਤੇ ਲਗਾਈ ਚਿਣਗ ਨੂੰ ਬੋਝਲ ਨਹੀਂ ਹੋਣ ਦਿੱਤਾ ਸੀ। ਹਾਕਮਾਂ ਦੀ ਦਮਨਕਾਰੀ ਅਤੇ ਰਾਜ ਕਰਨ ਦੀ ਲਾਲਚੀ ਨੀਤੀ ਨੇ ਇਸ ਮੁਲਕ ਵਿਚ ਅਫ਼ਰਾਤਫ਼ਰੀ ਦਾ ਮਾਹੌਲ ਪੈਦਾ ਕਰ ਦਿੱਤਾ ਸੀ। ਇਥੋਂ ਦੀ ਰਾਜ ਵਿਵਸਥਾ ਪੂਰੀ ਤਰ੍ਹਾਂ ਨਾਲ ਖੇਰੂੰ-ਖੇਰੂੰ ਹੋ ਚੁੱਕੀ ਸੀ ਅਤੇ ਬਾਹਰੀ ਹਮਲਾਵਰਾਂ ਨੇ ਭਾਰਤ ਵੱਲ ਰੁੱਖ ਕਰ ਲਿਆ ਸੀ। ਹਮਲਾਵਰਾਂ ਦੀ ਨੀਤੀ ਵਿਚ ਲੋਕਾਂ ਦਿਆਂ ਮਨੁੱਖੀ ਅਧਿਕਾਰਾਂ ਦਾ ਕੋਈ ਸਥਾਨ ਨਹੀਂ ਹੁੰਦਾ, ਉਨ੍ਹਾਂ ਦਾ ਇਕੋ-ਇਕ ਉਦੇਸ਼ ਧਨ-ਮਾਲ ਲੁੱਟਣਾ ਅਤੇ ਉਸ ਨਾਲ ਐਸ਼-ਪ੍ਰਸਤੀ ਵਾਲਾ ਜੀਵਨ ਬਸਰ ਕਰਨਾ ਹੁੰਦਾ ਹੈ। ਅਜਿਹੇ ਸਮੇਂ ਲੋਕਾਂ ਦੀਆਂ ਦੁੱਖ-ਤਕਲੀਫ਼ਾਂ ਸੁਣਨ ਵਾਲਾ ਕੋਈ ਨਾ ਰਿਹਾ ਤਾਂ ਗੁਰ-ਸਿਧਾਂਤ ਅਨੁਸਾਰ ਕਾਰਜ ਕਰਦੇ ਹੋਏ ਸਿੱਖਾਂ ਨੇ ਆਮ ਲੋਕਾਂ ਦੀ ਬਾਂਹ ਫੜ੍ਹਨ ਦਾ ਸ਼ਲਾਘਾਯੋਗ ਕਾਰਜ ਕੀਤਾ। ਉਹਨਾਂ ਨੇ ਇਥੋਂ ਦੇ ਆਮ ਲੋਕਾਂ ਨੂੰ ਬਾਹਰੀ ਹਮਲਾਵਰਾਂ ਤੋਂ ਨਿਜਾਤ ਹੀ ਨਹੀਂ ਦਿਵਾਈ ਬਲਕਿ ਉਨ੍ਹਾਂ ਦੀ ਸੁਰੱਖਿਆ ਦਾ ਪੁਖਤਾ ਪ੍ਰਬੰਧ ਕਰਨ ਲਈ ਯਤਨ ਵੀ ਅਰੰਭ ਕਰ ਦਿੱਤੇ ਸਨ। ਜਿਸ ਦੇ ਸਿੱਟੇ ਵੱਜੋਂ ਭਾਰਤ ਦੇ ਸਮੁੱਚੇ ਉੱਤਰੀ ਖਿੱਤੇ ਵਿਚ 'ਰਾਖੀ ਪ੍ਰਬੰਧ' ਦੀ ਨਵੀਂ ਨੀਤੀ ਹੋਂਦ ਵਿਚ ਆਈ ਸੀ। ਜਿਹੜਾ ਵੀ ਸਿੱਖ ਸਰਦਾਰ ਵਧੀਆ ਪ੍ਰਬੰਧ ਕਰਦਾ ਸੀ, ਮੋਹਤਬਰ ਬੰਦੇ ਉਸ ਕੋਲ ਜਾ ਕੇ ਆਪਣੇ ਪਿੰਡ ਦੀ ਰਾਖੀ ਕਰਨ ਦੀ ਉਸ ਨੂੰ ਬੇਨਤੀ ਕਰ ਦਿੰਦੇ ਸਨ। ਸਿੱਖਾਂ ਨੇ ਸਮੁੱਚੇ ਇਲਾਕੇ ਨੂੰ ਬਾਹਰੀ ਅਤੇ ਅੰਦਰੂਨੀ ਹਮਲਾਵਰਾਂ ਤੋਂ ਮੁਕਤ ਕਰ ਦਿੱਤਾ ਸੀ। ਸਿੱਖਾਂ ਦੇ ਪ੍ਰਬੰਧ ਅਧੀਨ ਰਾਜ ਵਿਚ ਚੋਰਾਂ, ਡਾਕੂਆਂ ਅਤੇ ਲੁਟੇਰਿਆਂ ਲਈ ਕੋਈ ਸਥਾਨ ਨਹੀਂ ਸੀ। ਇਸ ਪ੍ਰਬੰਧ ਨੂੰ ਹੋਰ ਵਧੇਰੇ ਮਜ਼ਬੂਤ ਕਰਨ ਲਈ ਸਿੱਖਾਂ ਨੇ ਮਿਸਲਾਂ ਕਾਇਮ ਕਰ ਲਈਆਂ ਸਨ ਜਿਹੜੀਆਂ ਕਿ ਸਥਾਨਕ ਲੋਕਾਂ ਦੀ ਸਹਾਇਤਾ ਨਾਲ ਉਹਨਾਂ ਦੀ ਭਾਵਨਾ ਅਨੁਸਾਰ ਸੁਚਾਰੂ ਪ੍ਰਬੰਧ ਕਰਨ ਲੱਗੀਆਂ ਸਨ। ਪਿੰਡਾਂ ਅਤੇ ਨਗਰਾਂ ਦੇ ਲੋਕ ਆਪਣੇ ਪਸ਼ੂ, ਫ਼ਸਲਾਂ, ਧਨ ਅਤੇ ਪਰਿਵਾਰ ਆਦਿ ਨੂੰ ਸੁਰੱਖਿਅਤ ਸਮਝਣ ਲੱਗ ਪਏ ਸਨ। ਜਦੋਂ ਸਿੱਖ ਮਿਸਲਾਂ ਮਜ਼ਬੂਤੀ ਫੜ੍ਹ ਗਈਆਂ ਤਾਂ ਉਹਨਾਂ ਨੇ ਆਪੋ-ਆਪਣੇ ਇਲਾਕਿਆਂ ਦਾ ਪ੍ਰਬੰਧ ਕਰਨਾ ਅਰੰਭ ਕਰ ਦਿੱਤਾ ਸੀ। ਇਸੇ ਸਥਿਤੀ ਵਿਚੋਂ ਸਤਲੁਜ-ਉਰਾਰ ਅਤੇ ਸਤਲੁਜ-ਪਾਰ ਸਿੱਖ ਰਿਆਸਤਾਂ ਕਾਇਮ ਹੋ ਗਈਆਂ ਸਨ। ਸਤਲੁਜ-ਪਾਰ ਦੀਆਂ ਸਿੱਖ ਰਿਆਸਤਾਂ ਨੂੰ ਇਕੱਠੇ ਕਰ ਕੇ ਮਹਾਰਾਜਾ ਰਣਜੀਤ ਸਿੰਘ ਨੇ ਵਿਸ਼ਾਲ ਰਾਜ ਕਾਇਮ ਕੀਤਾ ਸੀ। ਉਸ ਦੇ ਇਲਾਕੇ ਦੀ ਸਰਹੱਦ ਉਸ ਪਾਸੇ ਸੀ ਜਿਧਰੋਂ ਹਮਲਾਵਰ ਅਕਸਰ ਆਉਂਦੇ ਸਨ। ਉਸ ਨੇ ਆਪਣੀਆਂ ਫ਼ੌਜਾਂ ਦਾ ਮਨੋਬਲ, ਧਾਰਮਿਕ ਖੁੱਲ੍ਹਦਿਲੀ ਅਤੇ ਮਨੁੱਖੀ ਅਧਿਕਾਰਾਂ ਦੀ ਭਾਵਨਾ ਇਤਨੀ ਮਜ਼ਬੂਤ ਕਰ ਦਿੱਤੀ ਸੀ ਕਿ ਇਸਲਾਮ ਧਰਮ ਵਿਚ ਵਿਸ਼ਵਾਸ ਰੱਖਣ ਵਾਲੇ ਉਸ ਦੇ ਦੁਸ਼ਮਣ ਕਦੇ ਵੀ ਜਹਾਦ ਦੇ ਨਾਂ 'ਤੇ ਉਸ ਦੀਆਂ ਫ਼ੌਜਾਂ ਵਿਚ ਭੜਕਾਹਟ ਪੈਦਾ ਨਹੀਂ ਸਨ ਕਰ ਸਕੇ। ਬਲਕਿ, ਉਸ ਦੇ ਦਰਬਾਰ ਵਿਚ ਮੌਜੂਦ ਫ਼ਕੀਰ ਨੂਰ-ਉਦ-ਦੀਨ ਅਤੇ ਫ਼ਕੀਰ ਅਜ਼ੀਜ਼-ਉਦ-ਦੀਨ ਆਦਿ ਮੁਸਲਮਾਨਾਂ ਨੇ ਉਸ ਦੇ ਰਾਜ ਦਾ ਪ੍ਰਬੰਧ ਸੁਚਾਰੂ ਰੂਪ ਵਿਚ ਚਲਾਉਣ ਹਿਤ ਮਹੱਤਵਪੂਰਨ ਭੂਮਿਕਾ ਨਿਭਾਈ ਸੀ।

ਪੰਜਾਬ ਵਿਚ ਅੰਗਰੇਜ਼ਾਂ ਦਾ ਰਾਜ ਕਾਇਮ ਹੋਣ 'ਤੇ ਉਹਨਾਂ ਨੇ ਸਿੱਖਾਂ ਦੇ ਧਾਰਮਿਕ ਕਾਰਜਾਂ ਵਿਚ ਦਖ਼ਲ-ਅੰਦਾਜ਼ੀ ਅਰੰਭ ਕਰ ਦਿੱਤੀ ਸੀ। ਅੰਗਰੇਜ਼ ਮਨੁੱਖੀ ਅਧਿਕਾਰਾਂ ਪ੍ਰਤੀ ਦੂਜਿਆਂ ਤੋਂ ਵਧੇਰੇ ਸੰਵੇਦਨਸ਼ੀਲ ਮੰਨੇ ਜਾਂਦੇ ਹਨ। ਪਰ ਜਦੋਂ ਭਾਰਤ ਵਿਚ ਰਾਜ ਭਾਗ ਦਾ ਹਿੱਸਾ ਬਣੇ ਤਾਂ ਉਹਨਾਂ ਨੇ ਭਾਰਤ ਦੇ ਲੋਕਾਂ ਨੂੰ ਦਬਾਉਣ ਵਿਚ ਹੀ ਵਧੇਰੇ ਫ਼ਖ਼ਰ ਮਹਿਸੂਸ ਕੀਤਾ। ਉਹਨਾਂ ਦੁਆਰਾ ਅਪਣਾਈ 'ਪਾੜੋ ਤੇ ਰਾਜ ਕਰੋ' ਦੀ ਨੀਤੀ ਸਮੁੱਚੇ ਜਗਤ ਵਿਚ ਪ੍ਰਸਿੱਧੀ ਹਾਸਲ ਕਰ ਗਈ ਹੈ। ਜਿਹੜੇ ਕਾਨੂੰਨ ਦੀ ਵਕਾਲਤ ਉਹ ਪੱਛਮ ਵਿਚ ਕਰਦੇ ਸਨ, ਭਾਰਤ ਵਿਚ ਉਹ ਉਸ ਕਾਨੂੰਨ ਤੋਂ ਮੂੰਹ ਮੋੜ ਲੈਂਦੇ ਸਨ। ਕਾਮਾਗਾਟਾ ਮਾਰੂ ਦੀ ਘਟਨਾ ਇਤਿਹਾਸ ਦਾ ਹਿੱਸਾ ਹੈ ਜਿਹੜੀ ਕਿ ਅੰਗਰੇਜ਼ਾਂ ਦੀ ਦੋਹਰੀ ਨੀਤੀ ਦੀ ਹਾਮੀ ਭਰਦੀ ਹੈ। ਖ਼ੁਸ਼ਵੰਤ ਸਿੰਘ ਦੱਸਦੇ ਹਨ ਕਿ ਅੰਗਰੇਜ਼ਾਂ ਦੀ ਨੀਤੀ ਦਾ ਸਮਰਥਨ ਕਰਨ ਵਾਸਤੇ ਟਾਈਮਜ਼ (ਲੰਡਨ) ਦੇ ਸੰਪਾਦਕੀ ਵਿਚ ਲਿਖਿਆ ਗਿਆ ਕਿ "ਪੂਰਬ ਪੂਰਬ ਹੈ ਅਤੇ ਪੱਛਮ ਪੱਛਮ। ਭਾਵੇਂ ਅਸੀਂ ਇਹ ਮੰਨਣ ਤੋਂ ਇਨਕਾਰ ਕਰੀਏ ਕਿ ਜੋੜੇ ਕਦੇ ਜੁੜ ਨਹੀਂ ਸਕਦੇ ਪਰ

ਇਸ ਦੇ ਤੁਰੰਤ ਵਖਰੇਵੇਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।"[8] ਭਾਰਤੀ ਜਨਤਾ ਨੇ ਉਹਨਾਂ ਦਾ ਵਿਰੋਧ ਕੀਤਾ ਸੀ ਅਤੇ ਇਸ ਕਾਰਜ ਵਿਚ ਸਭ ਤੋਂ ਵੱਡਾ ਹਿੱਸਾ ਸਿੱਖਾਂ ਦਾ ਸੀ, ਭਾਰਤ ਨੂੰ ਅਜ਼ਾਦ ਕਰਾਉਣ ਵਿਚ ਉਹਨਾਂ ਨੇ ਸਭ ਤੋਂ ਵਧੇਰੇ ਸ਼ਹਾਦਤਾਂ ਦਿੱਤੀਆਂ ਸਨ।

ਅੰਗਰੇਜ਼ਾਂ ਨੇ ਸਿੱਖਾਂ ਦੇ ਵਿਰੋਧ ਵਿਚ ਉਹਨਾਂ ਦੇ ਧਰਮ ਅਸਥਾਨਾਂ 'ਤੇ ਕਾਬਜ਼ ਅਜਿਹੇ ਮਹੰਤਾਂ ਦੀ ਸਹਾਇਤਾ ਕਰਨੀ ਅਰੰਭ ਕਰ ਦਿੱਤੀ ਸੀ ਜਿਹੜੇ ਧਨ ਅਤੇ ਜਾਗੀਰਾਂ ਦੇ ਬਲ 'ਤੇ ਧਾਰਮਿਕ ਕਾਰਜ ਕਰਨ ਦੀ ਥਾਂ ਐਸ਼-ਪ੍ਰਸਤੀ ਵਾਲਾ ਜੀਵਨ ਬਸਰ ਕਰਨ ਲੱਗੇ ਸਨ। ਸਿੱਖਾਂ ਨੇ ਆਪਣੇ ਧਰਮ ਅਸਥਾਨਾਂ ਦੀ ਬੇਹੁਰਮਤੀ ਰੋਕਣ, ਮਰਯਾਦਾ ਬਹਾਲ ਕਰਾਉਣ ਅਤੇ ਗੁਰਧਾਮਾਂ ਨੂੰ ਬਦਕਾਰੀ ਤੋਂ ਮੁਕਤ ਕਰਾਉਣ ਲਈ ਸੰਘਰਸ਼ ਅਰੰਭ ਕਰ ਦਿਤਾ ਸੀ। ਨਨਕਾਣਾ ਸਾਹਿਬ ਦਾ ਸਾਕਾ, ਦਰਬਾਰ ਸਾਹਿਬ ਦੀਆਂ ਚਾਬੀਆਂ ਹਾਸਲ ਕਰਨ ਦਾ ਮਸਲਾ, ਗੁਰੂ ਕੇ ਬਾਗ਼ ਦਾ ਮੋਰਚਾ, ਜੈਤੋ ਦਾ ਮੋਰਚਾ ਆਦਿ ਸਿੱਖ ਇਤਿਹਾਸ ਦੀਆਂ ਅਜਿਹੀਆਂ ਮੂੰਹ ਬੋਲਦੀਆਂ ਘਟਨਾਵਾਂ ਹਨ ਜਿਨ੍ਹਾਂ ਵਿਚ ਜਿਵੇਂ ਸਿੱਖਾਂ ਨੇ, ਸ਼ਾਂਤਮਈ ਤਰੀਕੇ ਨਾਲ, ਅੰਗਰੇਜ਼ਾਂ ਨੂੰ ਮਨੁੱਖੀ ਅਧਿਕਾਰਾਂ ਅਤੇ ਧਾਰਮਿਕ ਮਾਣ-ਮਰਯਾਦਾ ਪ੍ਰਤੀ ਸੁਚੇਤ ਕੀਤਾ ਸੀ, ਉਸ ਦੀ ਮਿਸਾਲ ਹੋਰ ਕਿਧਰੇ ਦੇਖਣ ਨੂੰ ਨਹੀਂ ਮਿਲਦੀ। ਸਿੱਖਾਂ ਦੁਆਰਾ ਚਲਾਏ ਗਏ ਇਸ ਸ਼ਾਂਤਮਈ ਅੰਦੋਲਨ ਨੇ ਦੇਸਾਂ-ਵਿਦੇਸਾਂ ਦੇ ਨੇਤਾਵਾਂ ਦਾ ਧਿਆਨ ਆਪਣੇ ਵੱਲ ਖਿੱਚਿਆ ਸੀ। ਭਾਰਤ ਦੇ ਬਹੁਤ ਸਾਰੇ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਆਗੂ ਇਨ੍ਹਾਂ ਘਟਨਾਵਾਂ ਨੂੰ ਅੱਖੀਂ ਦੇਖਣ ਲਈ ਪੰਜਾਬ ਆਏ ਸਨ। ਇਨ੍ਹਾਂ ਸੰਘਰਸ਼ਾਂ ਵਿਚ ਸੈਂਕੜੇ ਸਿੱਖ ਸ਼ਹੀਦ ਹੋਏ ਅਤੇ ਸੈਂਕੜੇ ਹੀ ਅਪਾਹਜ ਕਰ ਦਿੱਤੇ ਗਏ। ਇਸ ਤੋਂ ਵੀ ਵਧੇਰੇ ਗਿਣਤੀ ਉਨ੍ਹਾਂ ਸਿੱਖਾਂ ਦੀ ਸੀ ਜਿਹੜੇ ਜੇਲ੍ਹਾਂ ਵਿਚ ਸੁੱਟ ਦਿੱਤੇ ਗਏ ਸਨ। ਅੰਗਰੇਜ਼ ਸਰਕਾਰ ਹਰ ਵਾਰ ਸਿੱਖਾਂ ਦੁਆਰਾ ਦਿਖਾਏ ਮਨੁੱਖੀ ਅਧਿਕਾਰਾਂ ਦੇ ਸ਼ੀਸ਼ੇ ਨੂੰ ਦੇਖ ਕੇ ਸ਼ਰਮਸਾਰ ਹੁੰਦੀ ਰਹੀ ਅਤੇ ਹਰ ਘਟਨਾ ਉਪਰੰਤ ਉਨ੍ਹਾਂ ਨੂੰ ਸਿੱਖਾਂ ਅੱਗੇ ਝੁਕਣ ਲਈ ਮਜਬੂਰ ਹੋਣਾ ਪਿਆ ਸੀ।

ਅਜ਼ਾਦੀ ਉਪਰੰਤ ਸਿੱਖਾਂ ਅਤੇ ਭਾਰਤ ਦੇ ਹੁਕਮਰਾਨਾਂ ਵਿਚਕਾਰ ਕਿਸੇ ਨਾ ਕਿਸੇ ਮੁੱਦੇ ਤੇ ਖਿੱਚੋਤਾਣ ਜਾਰੀ ਰਹੀ। ਦੂਜਿਆਂ ਦੇ ਅਧਿਕਾਰਾਂ ਪ੍ਰਤੀ ਸੁਚੇਤ ਹੋ ਕੇ ਲੜਨ ਵਾਲੇ ਸਿੱਖਾਂ ਨੂੰ ਆਪਣੇ ਅਧਿਕਾਰਾਂ ਲਈ ਸੰਘਰਸ਼ ਕਰਨ ਲਈ ਮਜਬੂਰ ਹੋਣਾ ਪਿਆ। ਅਜ਼ਾਦੀ ਤੋਂ ਪਹਿਲਾਂ ਕਮਿਊਨਲ ਅਵਾਰਡ ਲਈ ਅਤੇ ਅਜ਼ਾਦੀ ਉਪਰੰਤ ਸਿੱਖਾਂ ਨੂੰ ਆਪਣੇ ਹਿਤਾਂ ਦੀ ਰਾਖੀ ਲਈ ਹਮੇਸ਼ਾਂ ਜੂਝਣਾ ਪਿਆ। ਪੰਜਾਬ ਵਿਚ ਸਿੱਖ ਬਹੁ-ਗਿਣਤੀ ਮੰਨੇ ਜਾਂਦੇ ਹਨ ਅਤੇ ਜਦੋਂ ਵੀ ਇਹ ਰਾਜ ਦੇ ਕਿਸੇ ਮਸਲੇ ਪ੍ਰਤੀ ਸੁਚੇਤ ਹੋਣ ਦਾ ਯਤਨ ਕਰਦੇ ਹਨ ਤਾਂ ਉਹਨਾਂ ਨੂੰ ਕਮਿਊਨਲ ਰੰਗ ਵਿਚ ਰੱਖ ਕੇ ਦੇਖਿਆ ਅਤੇ ਪੇਸ਼ ਕੀਤਾ ਜਾਂਦਾ ਹੈ। ਸਾਕਾ ਨੀਲਾ ਤਾਰਾ ਅਤੇ ਉਸ ਤੋਂ ਬਾਅਦ ਭਾਰਤ ਦੇ ਵੱਖ-ਵੱਖ ਹਿੱਸਿਆਂ ਵਿਚ ਹੋਏ ਸਿੱਖ-ਵਿਰੋਧੀ ਕਤਲੇਆਮ ਨੇ ਭਾਰਤ ਸਰਕਾਰ ਦੀ ਮਨੁੱਖੀ ਅਧਿਕਾਰ ਵਿਰੋਧੀ ਨੀਤੀ ਦਾ ਖ਼ੁਲਾਸਾ ਕੀਤਾ ਹੈ।

ਸਿੱਖ ਦੁਨੀਆ ਵਿਚ ਜਿਥੇ ਵੀ ਗਏ ਹਨ, ਗੁਰੂ ਸਾਹਿਬਾਨ ਦਾ ਆਦੇਸ਼ ਅਤੇ ਸੰਦੇਸ਼ ਉਹਨਾਂ ਦੇ ਨਾਲ ਗਿਆ ਹੈ। ਉਹਨਾਂ ਦੁਆਰਾ ਭੇਦਭਾਵ ਤੋਂ ਮੁਕਤ ਜਾਰੀ ਰੱਖੀ ਹੋਈ ਲੰਗਰ ਦੀ ਪ੍ਰਥਾ ਨੇ ਹਰ ਦੇਸ ਦੇ ਨਾਗਰਿਕ ਦੇ ਮਨ 'ਤੇ ਗਹਿਰਾ ਪ੍ਰਭਾਵ ਪਾਇਆ ਹੈ। ਗੁਰੂ ਸਾਹਿਬਾਨ ਦੁਆਰਾ ਦਰਸਾਏ ਮਿਹਨਤ, ਮੁਸ਼ਕਤ ਅਤੇ ਧਰਮ ਦੇ ਮਾਰਗ ਅਨੁਸਾਰ ਕਾਰਜ ਕਰਦੇ ਹੋਏ ਉਹ ਦੂਜੇ ਮੁਲਕਾਂ ਦੇ ਰਾਜ ਪ੍ਰਬੰਧ ਦਾ ਹਿੱਸਾ ਬਣੇ ਹਨ। ਸਿੱਖ ਧਰਮ ਦੇ ਪੈਰੋਕਾਰਾਂ ਤੋਂ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਬਾਰੇ ਵਿਦੇਸਾਂ ਵਿਚ ਵੱਸਦੇ ਬਹੁਤ ਸਾਰੇ ਲੋਕਾਂ ਨੇ ਜਾਣਕਾਰੀ ਪ੍ਰਾਪਤ ਕੀਤੀ ਹੈ। ਗੁਰੂ ਸਾਹਿਬਾਨ ਦੀ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਕੇ ਉਹ ਸਿੱਖੀ ਵੱਲ ਮੁੜੇ ਹਨ। ਗੁਰੂ ਸਾਹਿਬਾਨ ਦੀ ਵਿਚਾਰਧਾਰਾ ਸਮੁੱਚੇ ਮਨੁੱਖੀ ਸਮਾਜ ਨੂੰ ਆਪਣੇ ਕਲਾਵੇ ਵਿਚ ਲੈਂਦੀ ਪ੍ਰਤੀਤ ਹੁੰਦੀ ਹੈ ਜਿਸ ਵਿਚੋਂ ਮਨੁੱਖ ਨੂੰ ਮਨੁੱਖ ਅਤੇ ਪ੍ਰਭੂ ਦੀ ਅੰਸ਼ ਮੰਨ ਕੇ ਕਾਰਜ ਕਰਨ ਦਾ ਸੰਦੇਸ਼ ਪ੍ਰਗਟ ਹੁੰਦਾ ਹੈ।

### ਹਵਾਲੇ

1. ਗੁਰੂ ਗ੍ਰੰਥ ਸਾਹਿਬ, ਪੰਨਾ 722. 2. ਵਾਰਾਂ ਭਾਈ ਗੁਰਦਾਸ, ਵਾਰ 1:17. 3. ਗੁਰੂ ਗ੍ਰੰਥ ਸਾਹਿਬ, ਪੰਨਾ 885. 4. ਅਕਾਲ ਉਸਤਿਤ, ਬੰਦ 85. 5. ਭਾਈ ਨੰਦ ਲਾਲ, ਤਨਖ਼ਾਹਨਾਮਾ, ਗੰਡਾ ਸਿੰਘ, ਸੰਪਾ., ਭਾਈ ਨੰਦ ਲਾਲ ਗ੍ਰੰਥਾਵਲੀ, ਬੰਦ 50-54. 6. ਬਲਵੰਤ ਸਿੰਘ, ਢਿੱਲੋਂ, ਬੰਦਾ ਸਿੰਘ ਬਹਾਦਰ: ਫ਼ਾਰਸੀ ਸਰੋਤ, ਪੰਨਾ 212. 7. ਉਹੀ, ਪੰਨੇ 212-13. 8. ਖ਼ੁਸ਼ਵੰਤ ਸਿੰਘ, ਸਿੱਖ ਹਿਸਟਰੀ, ਅਨੁਵਾਦਕ ਪਿਆਰਾ ਸਿੰਘ ਐਮ. ਏ., ਪੰਨਾ 327.

—0—

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਡੋਲ੍ਹ ਡੋਲ੍ਹ ਪਾਣੀ ❀

ਡੋਲ੍ਹ ਡੋਲ੍ਹ ਕੇ ਪਾਣੀ ਗੰਵਾ ਰਹੇ ਹਾਂ,
ਸੁਬਾਹ ਉੱਠ ਕੇ ਨਿੱਤ ਹਾਂ ਕਾਰ, ਧੋਂਦੇ।
ਧੋਂਦੇ ਕਪੜੇ ਅਤੇ ਇਸ਼ਨਾਨ ਕਰਦੇ,
ਵਾਹਣ ਗਲੀ ਦੇ ਵਿੱਚ, ਵਿਚਕਾਰ ਧੋਂਦੇ।
ਤਨ ਦੀ ਮੈਲ ਧੋਈਏ ਜਾ ਕੇ ਤੀਰਥਾਂ ਤੇ,
ਨਹੀਂ ਆਪਣੇ ਮਨ ਦੀ ਗਾਰ, ਧੋਂਦੇ।
ਚਿੱਕੜ ਨਾਲ ਜੋ ਕੈਲਵੀ ਲਿੱਬੜੀ ਹੈ,
ਕਿਉਂ ਨਹੀਂ ਆਪਣੀ ਅਸੀਂ ਸਰਕਾਰ, ਧੋਂਦੇ?

---- 0 ----

### ❀ ਅੰਨ੍ਹੀ ਗਲੀ ❀

ਨੀਤੀ ਘਾੜੇ ਜੋ ਦੇਸ਼ ਦੇ ਚੌਧਰੀ ਨੇ,
ਕੇਹੀਆਂ ਨੀਤੀਆਂ ਦੇਸ਼ ਲਈ ਘੜੀ ਜਾਂਦੇ?
ਖੁਰਦਾ ਜਾ ਰਿਹਾ ਦੇਸ਼ ਦਾ ਅਰਥ ਚਾਰਾ,
ਇਕ ਦੂਏ ਦੇ ਨਾਲ ਇਹ ਲੜੀ ਜਾਂਦੇ।
ਅਮਲ ਕਾਫਰਾਂ ਦੇ ਸੂਰਤ ਮੋਮਨਾਂ ਦੀ,
ਆਇਤਾਂ ਮੂੰਹੋਂ ਸ਼ੈਤਾਨ ਨੇ ਪੜ੍ਹੀ ਜਾਂਦੇ।
ਮਾਰਗ ਛੱਡ ਕੇ ਅਸਲ ਵਿਕਾਸ ਵਾਲਾ,
ਅੰਨ੍ਹੀ ਗਲੀ 'ਚ ਕੈਲਵੀ ਵੜੀ ਜਾਂਦੇ।

---- 0 ----

### ❀ ਉਸਾਰੀ ❀

ਕੱਲੀ ਕੰਧ ਤੇ ਛੱਤ ਨਹੀਂ ਪੈ ਸਕਦੀ,
ਬਿਨਾ ਛੱਤ ਨਹੀਂ ਮਹਿਲ ਮਕਾਨ ਬਣਦਾ।
ਬੱਚਾ ਪਲਦਾ ਏ ਭਰੇ ਪਰਿਵਾਰ ਅੰਦਰ,
ਪੂਰੀ ਮਿਲੇ ਖੁਰਾਕ, ਜਵਾਨ ਬਣਦਾ।
ਸਿੱਖ ਮੱਤ ਲੈਂਦੇ ਫੇਰ ਗੁਰੂ ਕੋਲੋਂ,
ਜੀਵਨ ਕਲਾ ਨੂੰ ਸਿੱਖ ਇਨਸਾਨ ਬਣਦਾ।
ਸੁੱਤਿਆਂ ਕੈਲਵੀ ਕੋਈ ਨਾ ਸੰਤ ਬਣਦਾ,
ਬਿਨ੍ਹਾਂ ਮਿਹਨਤ ਹੈ ਕੌਣ ਮਹਾਨ ਬਣਦਾ?

---- 0 ----

### ❀ ਪੰਗੇਬਾਜ਼ ਮਨ ❀

ਬੰਦਾ ਰੱਬ ਨੂੰ ਮਿਲਣਾ ਨਹੀਂ ਚਾਹੁੰਦਾ,
ਚਾਹੁੰਦਾ ਹੋਵੇ, ਤਾਂ ਕਰੇ, ਉਹ ਕਰਮ ਚੰਗੇ।
ਨਫ਼ਰਤ ਦਿਲ ਵਿੱਚ ਪਾਲੇ ਨਾ ਦੂਜਿਆਂ ਲਈ,
ਮਨ ਆਪਣਾ 'ਪ੍ਰੇਮ' ਦੇ ਵਿੱਚ ਰੰਗੇ।
ਕਾਮ, ਕ੍ਰੋਧ, ਸੋਧੇ, ਲਬ੍ਹ ਲੋਭ ਵਿਚੋਂ,
ਪੱਲੂ ਆਪਣਾ ਜ਼ਰਾ ਬਚਾ ਲੰਘੇ।
ਮਨ ਕੈਲਵੀ ਕੁੱਤੇ ਦੀ ਪੂਛ ਵਰਗਾ,
ਸਿੱਧਾ ਨਹੀਂ ਹੁੰਦਾ, ਲੈਂਦਾ ਨਿੱਤ ਪੰਗੇ।

---- 0 ----

### ❀ ਸਿਫ਼ਤ ਸਾਲਾਹ ❀

ਪਾਣੀ ਰਿੜਕਿਆਂ ਮੱਖਣ ਨਹੀਂ ਹੱਥ ਆਉਂਦਾ,
ਜੇ ਉਬਾਲੀਏ, ਨਹੀਂ ਮਲਾਈ, ਮਿਲਦੀ।
ਬੁਰੇ ਬੀਜ ਜੇ ਬੀਜੀਏ, ਜ਼ਹਿਰ ਉੱਗੇ,
ਬੁਰਾ ਬੀਜ ਕੇ, ਨਹੀਂ ਭਲਾਈ, ਮਿਲਦੀ।
ਚਸ਼ਮੇ ਚਲਦੇ, ਵਗਦੇ, ਰਹਿਣ ਨਿਰਮਲ,
ਖੜੇ ਪਾਣੀਆਂ ਤੇ ਜੰਮੀ ਕਾਈ, ਮਿਲਦੀ।
ਰੋਗੀ ਹੁੰਦਾ ਨਹੀਂ ਕੈਲਵੀ ਉਹ ਬੰਦਾ,
ਜਿਹਨੂੰ ਸਿਫ਼ਤ ਦੀ ਸਦਾ ਦਵਾਈ, ਮਿਲਦੀ।

---- 0 ----

9878381474

ਕਾਵਿ ਕਿਆਰੀ

## ਬਟਵਾਰਾ

*ਜਤਿੰਦਰ ਸਿੰਘ ਬੀਬੀਪੁਰ*

ਤੂਤਾਂ ਵਾਲਾ ਖੂਹ ਤੇਰਾ ਹੋਇਆ,
ਨੀਆਈਂ ਵਾਲਾ ਖੇਤ ਮੇਰਾ ਹੋਇਆ।
ਅੱਧੀ ਤੇਰੇ ਬੰਨੇ ਅੱਧੀ ਮੇਰੇ,
ਵੰਡ ਲਈ ਬੋਹੜ ਦੀ ਛਾਂ।
ਛੋਟੇ ਦੇ ਹਿੱਸੇ ਬਾਪੂ ਆਇਆ,
ਵੱਡੇ ਦੇ ਹਿੱਸੇ ਆਈ ਮਾਂ।
ਮਾਂ ਦਾ ਦਿਲ ਉਦੋਂ ਡਾਢਾ ਡੋਲੇ,
ਪੁੱਤਾਂ ਸੰਦੂਕ ਜਦ ਮਾਂ ਦੇ ਫੋਲੇ।
ਲੱਭਦੇ ਵਿੱਚੋਂ ਕੈਂਠੇ ਗੋਖੜੂ,
ਫੁੱਲਕਾਰੀ ਘੱਗਰੇ ਬਾਹਰ ਕੱਢ ਰੋਲੇ।
ਘਰ ਦੇ ਵਿੱਚ ਹੋਈਆਂ ਕੰਧਾਂ,
ਵੰਡਿਆ ਚੱਪਾ-ਚੱਪਾ ਥਾਂ।
ਛੋਟੇ ਦੇ ਹਿੱਸੇ ..........

ਉਹ ਝੋਟਾ ਤੇ ਮੱਝ ਤੇਰੀ,
ਉਹ ਮੇਰੀ ਜਿਹੜੀ ਨਵੀਂ ਲਵੇਰੀ।
ਮਾਂ ਬਾਪ ਨੂੰ ਕੁਝ ਨਹੀਂ ਦੇਣਾ,
ਇਨ੍ਹਾਂ ਕੋਲ ਰੋਟੀ ਬਥੇਰੀ।
ਵੰਡਦੇ-ਵੰਡਦੇ ਦੋਵੇਂ ਲੜ੍ਹ ਪਏ,
ਕੋਠੇ 'ਤੇ ਚੜ੍ਹਕੇ ਦੇਖੇ ਗਰਾਂ।
ਛੋਟੇ ਦੇ ਹਿੱਸੇ ..........

ਸਾਰੀ ਜਿੰਦਗੀ ਰਹੇ ਘਰ ਜੋੜਦੇ,
ਪੁੱਤਰਾਂ ਕਰ ਦਿੱਤਾ ਬਟਵਾਰਾ।
ਪੈਸੇ ਦੇ ਲਾਲਚ ਵਿੱਚ 'ਜਤਿੰਦਰ',
ਲੱਗੇ ਮਾਂ-ਬਾਪ ਵੀ ਭਾਰਾ।
ਜਿਉਂਦੇ ਜੀ ਹੀ ਵਿੱਛੜ ਗਏ,
ਇੱਕ ਦੂਜੇ ਨੂੰ ਮਿਲਦੇ ਨਾ।
ਛੋਟੇ ਦੇ ਹਿੱਸੇ ਬਾਪੂ ਆਇਆ,
ਵੱਡੇ ਦੇ ਹਿੱਸੇ ਆਈ ਮਾਂ।

97801-79140

—0—

## ਲੀਡਰ

*ਹਰਬੰਸ ਸਿੰਘ ਸ਼ਾਨ*
*ਬਗਲੀ ਕਲਾਂ*

ਸਾਡੇ ਬੜੇ ਲਫੰਗੇ ਲੀਡਰ,
ਪਾਈ ਰੱਖਦੇ ਪੰਗੇ ਲੀਡਰ।
ਹਿੰਦੂ, ਮੁਸਲਿਮ, ਸਿੱਖ, ਈਸਾਈ,
ਤਾਈਂ ਪਾੜਕੇ ਰੱਖਦੇ ਨੇ।
ਵੋਟਾਂ ਖਾਤਰ ਧਰਮ ਦੇ ਨਾਂ ਤੇ,
ਕਰਵਾਉਂਦੇ ਨੇ ਦੰਗੇ ਲੀਡਰ।
ਕਰਨ ਬਲੈਕ, ਘੋਟਾਲੇ ਰੱਜ ਕੇ,
ਚੋਰ, ਠੱਗ, ਬੇਈਮਾਨ ਇਹੇ।
ਭ੍ਰਿਸ਼ਟ ਨਿਜਾਮ, ਹਮਾਮ ਦੇ ਅੰਦਰ,
ਤਕਰੀਬਨ ਸਭ ਨੰਗੇ ਲੀਡਰ।
ਮੂੰਹ ਬਰਸਾਤੀ ਡੱਡੂਆਂ ਵਾਗੂੰ,
ਵੋਟਾਂ ਵੇਲੇ ਅੱਡਦੇ ਨੇ।
ਸਬਜ਼ਬਾਗ ਦਿਖਾਉਂਦੇ ਕਰਕੇ,
ਭਾਸ਼ਨ ਰੰਗ ਬਰੰਗੇ ਲੀਡਰ।
ਸਵਿੱਸ ਬੈਂਕਾਂ ਵਿੱਚ ਖਾਤੇ ਬੰਗਲੇ,
ਕਾਰਾਂ ਦੇ ਨੇ ਮਾਲਕ ਇਹ।
ਅਰਬਾਂ, ਖਰਬਾਂ ਪਤੀ ਬਣੇ ਅੱਜ,
ਕੱਲ ਦੇ ਭੁੱਖੇ ਨੰਗੇ ਲੀਡਰ।
ਅਵਾਜ਼ਾਰ ਨੇ ਕੀਤੇ ਲੋਕੀਂ,
ਕੁੱਲੀ, ਗੁੱਲੀ, ਜੁੱਲੀ ਤੋਂ।
ਬੇਜ਼ਮੀਰੇ, ਬੇਹਯਾ ਹਰ,
ਨੀਚਤਾ ਦੀ ਹੱਦ ਲੰਘੇ ਲੀਡਰ।
ਬਗਲੀ ਵਾਲੇ 'ਸ਼ਾਨ' ਬਚਾਈਏ,
ਦੇਸ਼ ਨੂੰ ਲੂਣ ਹਰਾਮੀਆਂ ਤੋਂ।
ਫੇਰ ਸੋਨੇ ਦੀ ਚਿੱੜੀ ਬਣਾਈਏ,
ਲੱਭੀਏ ਆਪਾਂ ਚੰਗੇ ਲੀਡਰ।

98785-73068

—0—

ਕਾਵਿ ਕਿਆਰੀ

# ਕੂੜ, ਕੁਸੱਤ, ਕੁਪੱਤ, ਕੁਰਹਿਤ

ਪ੍ਰੋ: ਹਮਦਰਦਵੀਰ ਨੌਸ਼ਹਿਰਵੀ

ਕੂੜ ਅਮਾਵਸ ਵਰਤਿਆ......
ਤੱਕੜੀ ਵਿੱਚ ਪਾਸਕੂ
ਵਹੀ ਦੇ ਵਿੱਚ ਬਹੁਰੂਪੀ ਅੰਕੜੇ
ਜ਼ਬਾਨ ਉਤੇ ਕੁਸੱਤ
ਰਾਤ ਦੀ ਕਾਲਖ ਅੰਦਰ
ਕਾਲੀ ਮੰਡੀ ਵਿੱਚ ਰੌਣਕ
ਕਾਲਾ ਧਨ ਚਮਕੇ
ਕੂੜ ਤੁਲੇ।
ਸਾਹਮਣੇ ਲਟਕ ਰਹੇ ਫੱਟੇ ਉਤੇ
ਇਕ ਚਿਤਰ ਤੇ ਕੁਝ ਅੱਖਰ
'ਗੁਰ ਨਾਨਕ ਮਾਰਕੀਟ'।
'ਸੱਚੀ ਕਾਰੈ ਸਚੁ ਮਿਲੈ
ਗੁਰਮਤਿ ਪਲੈ ਪਾਇ'.......

ਕੂੜ ਮਿੱਠਾ ਕੂੜ ਮਾਖਿਉਂ........
ਬਾਹਰ ਭੀੜ ਭੁਖੇ ਭਿਖਾਰੀਆਂ ਦੀ
ਅੰਦਰ ਫੀਸਟ ਉੱਚ ਅਧਿਕਾਰੀਆਂ ਦੀ।
ਰਸੋਈ ਅੰਦਰ ਰੋਸਟ ਹੋ ਰਹੇ ਮੁਰਗੇ
ਬੈਠਕ ਅੰਦਰ ਕਾਵਾਂ ਰੌਲੀ
ਰਿਸ਼ਵਤੀ ਸ਼ਰਾਬ ਦੇ ਦੌਰ ਚਲ ਰਹੇ।
ਰੇਡਿਓ ਉਤੇ ਕੋਈ ਬੁਲਾਰਾ
ਗੁਆਂਢੀ ਦੇਸ਼ ਨੂੰ ਗਾਲ੍ਹਾਂ ਦੇ ਰਿਹਾ।
ਅੰਗੀਠੀ ਉਤੇ ਟਿਕੇ ਹੋਏ ਫਰੇਮ ਵਿੱਚ
ਚੱਕੀ ਗੇੜ ਰਿਹਾ ਹੈ ਇਕ ਬੁਢਾ ਬਾਬਾ।
"ਫਿੱਟ ਇਵੇਹਾ ਜੀਵਿਆ,
ਜਿਤ ਖਾਇ ਵਧਾਇਆ ਪੇਟ"।

......... ਕੂੜ ਡੋਬੇ ਪੂਰ
ਅੱਜ ਦੇ ਜੁਗ ਅੰਦਰ
ਨਿਸਦਿਨ ਵਿਸ਼ਵਾਸ਼ ਟੁਟਦੇ।
ਕੁਰਸੀ ਬਦਲੇ
ਅਣਖ ਵਿਕਦੀ.
ਈਮਾਨ ਵਿਕਦੇ।
ਖ਼ੂਨ ਦੇ ਸੋਹਲਿਆਂ ਦੀ ਥਾਂ
ਨਿੱਜ-ਸਿਫਤਾਂ ਦੇ ਸੋਹਲੇ ਗਾਉਂਦੇ
ਬੁਲ੍ਹਾਂ ਉਤੇ ਤੇਰਾ ਨਾਮ ਧਿਆਉਂਦੇ।
ਛਾਤੀ ਫੈਲਾ ਕੇ ਕਹਿੰਦੇ
"ਆਪੁ ਗਵਾਈਐ ਤਾ ਸਹੁ ਪਾਈਐ
ਅਉਰੁ ਕੈਸੀ ਚੁਤਰਾਈ।"

ਕੂੜ ਨਿਖੁਟੇ ਨਾਨਕਾ........
ਕਰੋੜਾਂ ਰੁਪਿਆਂ ਦੇ ਟੈਕਸ ਦੀ ਚੋਰੀ,
ਕਰੋੜਾਂ ਰੁਪਿਆਂ ਦੀ ਮਿਲਾਵਟਖੋਰੀ
ਕਰੋੜਾਂ ਰੁਪਿਆਂ ਦੀ ਹੇਰਾ ਫੇਰੀ,
ਕਰੋੜਾਂ ਰੁਪਿਆਂ ਦੀ ਮੁਨਾਫਾਖੋਰੀ
ਹੁਣੇ ਹੀ ਪੰਜਵੇਂ ਪੜਤਾਲ ਕਮਿਸ਼ਨ ਨੇ
ਆਪਣੀ ਰਿਪੋਰਟ ਮੁਕੰਮਲ ਕੀਤੀ ਹੈ।
ਗੁਰੂ ਬਾਬੇ ਦੇ ਪੰਜ ਸੌਵੇਂ ਜਨਮ ਦਿਹਾੜੇ ਉਤੇ
ਹੁਣੇ ਹੁਣੇ ਹੀ ਇਸ ਕੰਪਨੀ ਨੇ
ਇਕ ਨਵਾਂ ਬਹੁਰੰਗੀ ਚਿਤਰ ਛਾਪਿਆ ਹੈ-
"ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ
ਗਾਇ॥
ਗੁਰੂ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥"

—0—

9463808697

## ਸੁਣ ਓ ਪੰਜਾਬੀਆ

*ਅਮਰੀਕ ਸਿੰਘ ਤਲਵੰਡੀ*

ਮਾਂ ਬੋਲੀ ਅਨਮੋਲ
ਮਿੱਠੇ ਮਿਸ਼ਰੀ ਜਿਹੇ ਬੋਲ
ਹੋਰ ਭਾਸ਼ਾ ਸਿੱਖ ਐਵੇਂ,
ਗੁਣ ਓਹਦੇ ਗਾਈਂ ਨਾ।
ਸੁਣ ਓ ਪੰਜਾਬੀਆ,
ਪੰਜਾਬੀ ਤੂੰ ਭੁਲਾਈ ਨਾ।
ਮਾਂ ਬੋਲੀ ਜਦੋਂ ਸਾਡੇ-ਬੁੱਲਾਂ ਉਤੇ ਆਉਂਦੀ ਏ।
ਮਿੱਠੇ-ਮਿੱਠੇ ਬੋਲਾਂ ਨਾਲ-ਰੂਹ ਨਸ਼ਿਆਉਂਦੀ ਏ।
ਸਕੀ ਮਾਂ ਹੁੰਦੇ ਮਾਂ ਹੋਰ ਨੂੰ ਬਣਾਈ ਨਾ,
ਸੁਣ ਓ ਪੰਜਾਬੀਆ..................

ਗੁਰੂਆਂ ਫਕੀਰਾਂ ਇਹਨੂੰ ਸਭ ਨੇ ਸਤਿਕਾਰਿਆ।
ਵੇਦਾਂ ਅਤੇ ਗ੍ਰੰਥਾਂ ਰਾਹੀਂ ਜੱਗ ਨੂੰ ਹੈ ਤਾਰਿਆ।
ਵਿਰਸਾ ਅਮੀਰ ਤੇਰਾ ਸ਼ਾਨ ਤੂੰ ਘਟਾਈਂ ਨਾ,
ਸੁਣ ਓ ਪੰਜਾਬੀਆ..................।

ਹੋਰ ਭਾਸ਼ਾ ਸਿਖ ਲੈ, ਸਿਖਣੇ ਦਾ ਡਰ ਨਾ।
ਮਾਂ ਬੋਲੀ ਭੁੱਲ, ਮਾਣ ਹੋਰ ਉਤੇ ਕਰ ਨਾ।
ਮਾਂ ਬੋਲੀ ਖੀਰ ਜਹੀ ਖਿਚੜੀ ਬਣਾਈ ਨਾ,
ਸੁਣ ਓ ਪੰਜਾਬੀਆ ..................।

ਮਾਂ ਬੋਲੀ ਦੀ ਵਧਾਉਂਦੇ ਜੋ ਲੋਕ ਸ਼ਾਨ ਨੇ।
'ਅਮਰੀਕ' ਲੋਕਾਂ ਵਿੱਚ ਹੁੰਦੇ ਓਹੀ ਪ੍ਰਵਾਨ ਨੇ।
ਭੁਲਕੇ ਵੀ ਮਾਂ ਬੋਲੀ 'ਤਲਵੰਡੀ' ਭੁੱਲ ਜਾਈਂ
ਨਾ।
ਸੁਣ ਓ ਪੰਜਾਬੀਆ,
ਪੰਜਾਬੀ ਤੂੰ ਭੁਲਾਈ ਨਾ।

—0—

## ਦੋਹੇ

*ਰਣਜੀਤ ਸਿੰਘ ਸੰਧੂ*

ਸੱਚ ਉਡਾਰੀ ਮਾਰਤੀ, ਕੂੜ ਹੋਇਆ ਪ੍ਰਧਾਨ।
ਪੈਸੇ ਖਾਤਰ ਵਿਕ ਰਿਹਾ, ਏਥੇ ਦੀਨ ਈਮਾਨ।

ਚਿੱਟੇ ਚੋਲੇ, ਪਹਿਨ ਲਏ, ਪਰ ਮਨ ਦੇ ਵਿੱਚ ਖੋਰ।
ਉਪਰੋਂ ਦਿਸਦੇ ਸੰਤ ਨੇ, ਪਰ ਕਰਨੀ ਦੇ ਚੋਰ।

ਸ਼ਕਲ ਬਣਾਈ ਮੋਮਨਾਂ, ਕਾਫ਼ਰ ਦੀ ਕਰਤੂਤ।
ਵਿਸਕੀ ਪੀਂਦੇ ਬਾਹਰਲੀ, ਮੁਰਗੇ ਖਾਣ ਸਬੂਤ।

ਮੱਖੀ ਮੱਛਰ ਵਾਂਗਰਾਂ, ਦਲ ਬਦਲੂਆਂ ਦੀ ਭਰਮਾਰ।
ਝੱਟ ਬਦਲਦੇ ਪੱਗ ਨੇ, ਜਦ ਬਦਲੇ ਸਰਕਾਰ।

ਲੋਕੀ ਕਹਿੰਦੇ ਸੰਤ ਨੇ, ਪਹੁੰਚੇ ਹੋਏ ਅਵਤਾਰ।
ਲੋਕਾਂ ਨੂੰ ਪੁੱਤ ਬਖਸ਼ਦੇ, ਘਰ ਨੇ ਕੁੜੀਆਂ ਚਾਰ।

ਮਾਇਆ ਹੁੰਦੀ ਨਾਗਣੀ, ਲੋਕਾਂ ਨੂੰ ਉਪਦੇਸ਼।
ਚਾਹੁੰਦੇ ਜੇਬਾਂ ਆਪਣੀਆਂ, ਭਰੀਆਂ ਰਹਿਣ ਹਮੇਸ਼।

ਪੰਜ ਦਰਿਆ ਸੀ ਵਗ ਰਹੇ, ਜਾਣੇ ਕੁੱਲ ਜਹਾਨ।
ਨਸ਼ਿਆਂ ਦਾ ਦਰਿਆ ਹੁਣ, ਸਭ ਤੋਂ ਵੱਧ ਮਹਾਨ।

ਕਰਨੀ ਕਹਿਣੀ ਵਿੱਚ ਹੈ, ਪੈ ਗਿਆ ਡਾਢਾ ਫ਼ਰਕ।
ਇਨ੍ਹਾਂ ਹੀ ਬਹੁਰੂਪੀਆਂ, ਕੀਤਾ ਬੇੜਾ ਗਰਕ।

ਕੁੱਛੜ ਬਹਿ ਕੇ ਪੁੱਟਦਾ, ਦਾੜ੍ਹੀ ਅੱਜ ਮਹਿਮਾਨ।
ਚੋਰ ਉੱਚਕਾ ਚੌਧਰੀ, ਗੁੰਡੀ ਰੰਨ ਪ੍ਰਧਾਨ।

ਕੀ ਹੁੰਦੇ ਸੀ ਕੀ ਬਣੇ, ਤੇ ਬਣ ਰਹੇ ਹਾਂ ਕੀ।
ਤੇਜੀ ਦੇ ਨਾਲ ਬਦਲ ਰਹੇ, ਸਾਡੇ ਪੁੱਤਰ ਧੀ।

ਜਾਗੋ ਵੀਰੋ ਸੁੱਤਿਓ, ਸੋਚੋ ਕੋਈ ਇਲਾਜ।
ਵੱਲ ਰਸਾਤਲ ਜਾ ਰਿਹਾ, ਆਪਣਾ ਨਿੱਤ ਸਮਾਜ।

98145-28023

—0—

## ਕਾਵਿ ਕਿਆਰੀ

## ਮਾਪੇ

*ਜਸਪਾਲ ਸਿੰਘ ਕੰਵਲ*

ਮਾਪੇ ਨੇ ਧੌਲ ਜਿਉਂ ਧਰਤੀ ਦਾ,
ਨੀਹਾਂ ਤੇ ਜਿਉਂ ਮਹਿਲ ਉਸਾਰੀਦੇ।
ਇਹ ਰਿਸ਼ਤਾ ਜਨਮ-ਜਮਾਂਤਰਾਂ ਦਾ,
ਰਲ-ਮਿਲ ਕੇ ਦਿਨ ਗੁਜ਼ਾਰੀਦੇ।

—0—

ਮਾਪੇ ਨੇ ਠੰਡੀ ਛਾਂ ਵਰਗੇ,
ਮਾਪੇ ਨੇ ਰੱਬ ਦੇ ਨਾਂ ਵਰਗੇ।
ਮਾਪੇ ਨੇ ਝਲਕ ਸਵਰਗਾਂ ਦੀ,
ਮਾਪੇ ਨੇ ਜੱਦੀ ਗਰਾਂ ਵਰਗੇ।
ਮੋਇਆਂ ਦੀ ਪੂਜਾ ਢੌਂਗ ਜਿਹਾ,
ਜਿਉਂਦੇ ਜੀ ਜੇ ਧੁਤਕਾਰੀਦੇ।
ਇਹ ਰਿਸ਼ਤਾ-ਜਨਮ-ਜਮਾਂਤਰਾਂ ਦਾ,
ਰਲ-ਮਿਲ ਕੇ ਦਿਨ ਗੁਜ਼ਾਰੀਦੇ।

—0—

ਧੀ-ਪੁੱਤ ਜਿਹਾ ਮਿੱਠੜਾ ਮੇਵਾ ਨਹੀਂ,
ਮਾਪਿਆਂ ਤੋਂ ਵਧਕੇ ਕੋਈ ਸੇਵਾ ਨਹੀਂ।
ਸ਼ੋਭਾ ਜੋ ਇਨ੍ਹਾਂ ਦੀ ਕਰ ਸਕਦੀ,
ਕਿਸੇ ਖੁਸ਼ ਕਿਸਮਤ ਦੀ ਜੇਵਬਾ ਨਹੀਂ।
ਤੁਸੀਂ ਵੰਡ-ਵੰਡਾ ਲਓ ਖੁਸ਼ੀਆਂ ਨੂੰ,
ਮਿਹਣੇ ਮਾਰ ਨਹੀਂ ਦਿਲ ਸਾੜੀਦੇ।
ਇਹ ਰਿਸ਼ਤਾ ਜਨਮ-ਜਮਾਂਤਰਾਂ ਦਾ,
ਰਲ-ਮਿਲ ਕੇ ਦਿਨ ਗੁਜ਼ਾਰੀਦੇ।

—0—

ਪਾਲਣ ਲਈ ਟੋਟੇ ਜਿਗਰਾਂ ਦੇ,
ਪੂਰਾ ਤਾਣ ਉਮਰ-ਭਰ ਲਾਉਂਦੇ ਰਹੇ।
ਹਰ ਖੁਸ਼ੀ ਦੇਣ ਲਈ ਜੀਵਨ ਦੀ,
ਦੁੱਖ ਸਹਿਕੇ, ਸੁੱਖ ਮਨਾਉਂਦੇ ਰਹੇ।
ਮੇਰਾ ਰੱਬ ਜਾਣਦੈ, ਜਾਂ ਮੈ ਇਹ ਤਾਂ,
ਮਾਂ ਦੇ ਲਾਡਲੇ ਕਿੰਝ ਬਲਿਹਾਰੀਦੇ।
ਇਹ ਰਿਸ਼ਤਾ ਜਨਮ-ਜਮਾਂਤਰਾਂ ਦਾ,
ਰਲ-ਮਿਲ ਕੇ ਦਿਨ ਗੁਜ਼ਾਰੀਦੇ।

ਸਾਹਾਂ ਦੀ ਪੂੰਜੀ ਜਦ ਮੁੱਕਣੀ,
ਸਭ ਧਰਾ-ਧਰਾਇਆ ਰਹਿ ਜਾਵੇਗਾ।
ਬੱਚਿਓ ! ਫਿਰ ਕੁੱਝ ਨਹੀਂ ਹੱਥ ਆਉਣਾ,
ਦਿਲ ਰਹਿ ਰਹਿ ਕੇ ਪਛਤਾਏਗਾ।
ਸੁਣ ਸੌ ਟਕੇ ਦੀ ਗੱਲ 'ਕੰਵਲ',
ਅਹਿਸਾਨਾਂ ਦੇ ਕਰਜ਼ ਉਤਾਰੀਦੇ।
ਇਹ ਰਿਸ਼ਤਾ ਜਨਮ-ਜਮਾਂਤਰਾਂ ਦਾ,
ਰਲ ਮਿਲ ਕੇ ਦਿਨ ਗੁਜਾਰੀਦੇ।

—0—0—

8968968397

## ਪਰਉਪਕਾਰੀ ਭਾਈ ਕਨ੍ਹੱਈਆ ਜੀ

*ਸਰਦਾਰ ਪੰਛੀ*

ਕਿਸੀ ਕਾ ਦਰਦ ਲੇ ਕਰ ਸ਼ਾਦਮਾਨੀ ਕੌਨ ਦੇਤਾ ਹੈ।
ਕਿਸੀ ਕੋ ਦਾਨ ਮੇਂ ਅਪਨੀ ਜਵਾਨੀ ਕੌਨ ਦੇਤਾ ਹੈ।
ਨਜ਼ਰ ਆਇਆ ਤੁਮੇਂ ਹਰ ਚਿਹਰੇ ਮੇਂ ਦਸ਼ਮੇਸ਼ ਕਾ ਚਿਹਰਾ,
ਵਗਰਨਾ ਜੰਗ ਮੇਂ ਦੁਸ਼ਮਨ ਕੋ ਪਾਨੀ ਕੌਨ ਦੇਤਾ ਹੈ।

ਹਰ ਇਕ ਘਾਇਲ ਅਦੂ ਕੇ ਲਬ ਪੇ,
ਇਕ ਫਰਿਯਾਦ ਰੱਖੀ ਥੀ।
ਸਭੀ ਕੇ ਅਸ਼ਕ ਮੇਂ ਇਕ ਤਰ ਬਤਰ ਰੂਦਾਦ ਰੱਖੀ ਥੀ।
ਕਨੱਈਆ ਜੀ ਨੇ ਦੁਸ਼ਮਨ ਕੋ,
ਪਿਲਾ ਕਰ ਪਿਆਸ ਭਰ ਪਾਨੀ,
ਖ਼ੁਦ ਅਪਨੇ ਹਾਥ ਸੇ ਰੈੱਡ ਕ੍ਰਾਸ ਕੀ ਬੁਨਿਆਦ ਰੱਖੀ ਥੀ।

ਜੋ ਸੱਚੇ ਦਿਲ ਸੇ ਨਿਕਲੇ ਵੁਹ ਦੁਆ ਮਨਜ਼ੂਰ ਹੋ ਜਾਏ।
ਤਅਜੁਬ ਕਯਾ ਅਗਰ ਜ਼ਰਾ ਭੀ ਕੋਹ-ਏ-ਨੂਰ ਹੋ ਜਾਏ।
ਕਨ੍ਹੱਈਆ ਜੀ ਚਲੇ ਸਿੱਖ ਧਰਮ ਕੇ ਪਾਵਨ ਉਸੂਲੋਂ ਪਰ,
ਮਗਰ ਐ ਕਾਸ਼! ਯਿਹ ਹਰ ਧਰਮ ਕਾ ਦਸਤੂਰ ਹੋ ਜਾਏ।

94170-91668

Registration No. R.N.I CHAPUN/2010/33423 P.O. REGD. NO CHD/144/2014-16

## ਇਸ ਮਹੀਨੇ ਦੇ ਲੇਖਕ


ਪ੍ਰੋ: ਜਸਵੰਤ ਸਿੰਘ ਕੈਲਵੀ


ਡਾ. ਹਰਚੰਦ ਸਿੰਘ ਸਰਹਿੰਦੀ


ਸਰਦਾਰ ਪੰਛੀ


ਸ. ਅਮਰੀਕ ਸਿੰਘ ਤਲਵੰਡੀ


ਸ. ਅਮਰੀਕ ਸਿੰਘ ਸ਼ੇਰਖਾਨ


ਪ੍ਰੋ: ਹਮਦਰਦਵੀਰ ਨੌਸ਼ਹਿਰਵੀਰ


ਸ. ਇਕਵਾਕ ਸਿੰਘ ਪੱਟੀ


ਪ੍ਰੋ. ਪੰਡਤਰਾਓ ਧਰੈਨਵਰ


ਸ. ਹਰਬੰਸ ਸਿੰਘ ਸ਼ਾਨ


ਸ. ਜਤਿੰਦਰ ਸਿੰਘ ਬੀਬੀਪੁਰ


ਜਸਪਾਲ ਸਿੰਘ ਕੰਵਲ


ਸ. ਬਲਜੀਤ ਸਿੰਘ ਫਿੜਿਆਂਵਾਲਾ


ਸ. ਗੁਰਮੇਲ ਸਿੰਘ ਖਾਲਸਾ


ਪ੍ਰਿੰ. ਨਸੀਬ ਸਿੰਘ ਸੇਵਕ


ਸਵ: ਗਿਆਨੀ ਭਗਵਾਨ ਸਿੰਘ


ਡਾ. ਪਰਮਵੀਰ ਸਿੰਘ
ਸ. ਰਣਜੀਤ ਸਿੰਘ ਸੰਧੂ